# ਮਹਿਕਾਂ ਦੀ ਧਰਤੀ

(ਮੌਲਿਕ ਕਾਵਿ ਪੁਸਤਕ)



ਲੇਖਕ :—

ਜਸਵੰਤ ਸਿੰਘ 'ਰਾਹੀ'

ਪ੍ਰਕਾਸ਼ਕ :—

ਲੋਕ ਸਾਹਿੱਤ ਪ੍ਰਕਾਸ਼ਨ, ਅੰਮ੍ਰਿਤਸਰ

ਮੁਲ : ਤਿੰਨ ਰੁਪਏ

# ਮਹਿਕਾਂ ਦੀ ਧਰਤੀ

(ਮੌਲਿਕ ਕਾਵਿ ਪੁਸਤਕ)



ਲੇਖਕ :—

ਜਸਵੰਤ ਸਿੰਘ 'ਰਾਹੀ'

ਪ੍ਰਕਾਸ਼ਕ :—

ਲੋਕ ਸਾਹਿੱਤ ਪ੍ਰਕਾਸ਼ਨ, ਅੰਮ੍ਰਿਤਸਰ

ਮੂਲ : ਤਿੰਨ ਰੁਪਏ

# ਤਤਕਰਾ

## ਧੰਨਵਾਦ

ਮੈਂ ਜੰਮੂ ਕਸ਼ਮੀਰ ਸਾਹਿਤਕ ਅਕੈਡਮੀ ਦਾ
ਗਹਿਰੇ ਚਿੱਤੋਂ ਧੰਨਵਾਦੀ ਹਾਂ ਜਿਨ੍ਹਾਂ
ਇਸ ਪੁਸਤਕ ਲਈ ਮਾਇਕ
ਸਹਾਇਤਾ ਕੀਤੀ ।

ਜਸਵੰਤ ਸਿੰਘ 'ਰਾਹੀ'

# ਕੁਝ ਮੇਰੇ ਵਲੋਂ

ਤੁਹਾਡੇ ਹੱਥ ਵਿਚਲੀਆਂ ਕਵਿਤਾਵਾਂ ਦਾ ਇਹ ਸੰਗ੍ਰਹਿ ਜਿਸ ਦਾ ਨਾਮ ਮੈਂ "ਮਹਿਕਾਂ ਦੀ ਧਰਤੀ" ਰਖਿਆ ਹੈ ਤੁਸੀਂ ਪੜ੍ਹ ਰਹੇ ਹੋ।

ਇਹ ਕਵਿਤਾਵਾਂ ਕੁਝ ਮੈਂ ਕਸ਼ਮੀਰ ਵਿਚ ਫਿਰਦਿਆਂ ਅਤੇ ਸੈਰ ਕਰਦਿਆਂ ਲਿਖੀਆਂ ਹਨ। ਕੁਝ ਪੰਜਾਬ ਵਿਚ ਰਹਿੰਦਿਆਂ ਕਸ਼ਮੀਰ ਦੀ ਯਾਦ ਵਿਚ ਬਹਿ ਕੇ ਲਿਖੀਆਂ ਹਨ।

ਕੁਝ ਉਹ ਕਵਿਤਾਵਾਂ ਹਨ ਜਿੰਨ੍ਹਾਂ ਦਾ ਭਾਵਕ ਜਿਹਾ ਸੰਪਰਕ ਕਸ਼ਮੀਰ ਨਾਲ ਹੈ। ਮੇਰਾ ਜੰਮੂ ਕਸ਼ਮੀਰ ਨਾਲ ਵਾਸਤਾ ਬੜਾ ਪੁਰਾਣਾ ਹੈ। ਅਤੇ ਇਹ ਪਾਕਿਸਤਾਨ ਬਨਣ ਤੋਂ ਪਹਿਲਾਂ ਦਾ ਹੈ, ਜਿਹੜਾ ਹੁਣ ਤੱਕ ਚਲਿਆ ਆ ਰਿਹਾ ਹੈ।

ਅੱਜ ਕਲ ਮੇਰੇ ਜਿਗਰ ਦੇ ਟੁਕੜੇ ਮੇਰੀਆਂ ਦੋ ਬੱਚੀਆਂ ਜਿਹੜੀਆਂ ਹੀਰਿਆਂ ਲਾਲਾਂ ਅਤੇ ਸਦਾ ਬਹਾਰ ਫੁੱਲਾਂ ਜਹੇ ਬੱਚੇ ਵੀ ਗੋਦ ਖਡਾ ਰਹੀਆਂ ਹਨ ਉਹ ਮੈਂ ਸਿਰੀ ਨਗਰ ਵਿਚ ਹੀ ਵਿਹਾਈਆਂ ਸਨ।

ਮੇਰੇ ਦਿਲ ਦੇ ਦੋ ਟੋਟੇ ਹਨ, ਇਕ ਪੰਜਾਬ ਵਿਚ ਹੈ ਇਕ ਜੰਮੂ ਕਸ਼ਮੀਰ ਵਿਚ ਹੈ।

ਇਹ ਪੁਸਤਕ 'ਮਹਿਕਾਂ ਦੀ ਧਰਤੀ' ਦੀ ਤਰਦੀਬ ਦੇਣ ਲਈ ਮੈਂ ਕਿਸੇ ਤਰ੍ਹਾਂ ਵੀ ਸ: ਹਰਬੰਸ ਸਿੰਘ ਜੀ ਆਜ਼ਾਦ ਨੂੰ ਵਿਸਾਰ ਨਹੀਂ ਸਕਦਾ।

ਉਹ ਜਿੱਥੇ ਸਾਹਿਤ ਪ੍ਰੇਮੀ ਹਨ ਉਥੇ ਆਪ ਲਖਾਰੀ ਵੀ ਹਨ ਅਤੇ ਅੰਨਵਾਦਕ ਵੀ ਅਤੇ ਮੇਰੇ ਮਿਹਰਬਾਨ ਵੀ । ਉਹਨਾਂ ਤੋਂ ਮੈਂ ਕਸ਼ਮੀਰ ਦੇ ਕਲਚਰ ਬਾਰੇ ਕਾਫੀ ਕੁਝ ਸਿਖਿਆ ਹੈ। ਉਹ ਜੰਮੂ ਕਸ਼ਮੀਰ ਵਿਚ ਨਿਰੇ ਵਜੀਰ ਹੀ ਨਹੀਂ ਰਹੇ, ਇਕ ਉਹ ਚੰਦਰਮਾ ਦੇ ਨਿਆਈ ਵੀ ਹਨ, ਜਿਸ ਦੀ ਚਾਨਣੀ ਨਾਲ ਪੰਜਾਬੀ ਅਤੇ ਕਸ਼ਮੀਰੀ ਜ਼ਬਾਨਾਂ ਦੁੱਧ ਧੋਤੀਆਂ ਜਾਪਦੀਆਂ ਹਨ।

ਇਕ ਗਭਰੂ ਹੈ ਅਮਰੀਕ ਸਿੰਘ ਬੜਾ ਸੁੰਦਰ ਵਿਅੰਗ-ਮਈ ਲੇਖਕ ਹੈ ਅਤੇ ਮੇਰੇ ਬੱਚਿਆਂ ਵਾਂਗ ਹੀ ਮੈਨੂੰ ਪਿਆਰਾ ਹੈ ਇਸ ਦਾ ਵੀ ਮੈਂ ਅੰਦਰਲੀ ਰੂਹ ਤੋਂ ਧੰਨਵਾਦੀ ਹਾਂ।

ਇਹ ਕਵਿਤਾਵਾਂ ਕੀ ਨੇ ? ਇਹ ਤੁਸੀਂ ਦੱਸ ਸਕੋਗੇ । ਮੈਂ ਤਾਂ ਪੰਜਾਬੀ-ਮਾਂ ਦਾ ਇਕ ਤੁਸ਼ ਜਿਹਾ ਸੇਵਕ ਹਾਂ ਅਤੇ ਸਦਾ ਰਹਿਣ ਲਈ ਅਰਦਾਸ ਕਰਦਾ ਹਾਂ ।

ਤੁਹਾਡਾ ਆਪਣਾ
ਜਸਵੰਤ ਸਿੰਘ 'ਰਾਹੀ'
ਡੇਹਰਾ ਬਾਬਾ ਨਾਨਕ

# ਕਸ਼ਮੀਰ ਦੀ ਧਰਤ

ਖੇਤੀਂ ਛਾਲੀਆਂ ਬੱਨੇ ਤੇ ਗੁੱਲੇਲਾਲਾ,
ਹਿੱਕ ਵੱਸਦੀ ਜਿਹਲਮ ਫਕੀਰ ਦੀ ਏ।
ਸ਼ਾਹੀ–ਬਾਗ਼ ਗੁਲਸ਼ਨ ਸੋਮੇ ਮਹਿਕਦੇ ਨੇ,
ਨਿਰਮਲ ਆਤਮਾ ਝੀਲ ਦੇ ਨੀਰ ਦੀ ਏ।
ਬੁੱਕ ਫੁੱਲਾਂ ਦਾ ਫੱਲਾਂ ਨੂੰ ਸ਼ਹਿਤ ਵੰਡੇ,
ਹੁਸਨ, ਹੁਨਰ ਤੇ ਕਲਾ ਅਖੀਰ ਦੀ ਏ।
ਪਏ ਪਰਬਤਾਂ ਵਿਚ ਮੈਦਾਨ ਟਹਿਕਣ,
ਛਾਪ ਇਹ ਖ਼ੁਦਾਈ ਤਸਵੀਰ ਦੀ ਏ।
ਜੰਗਲ, ਖੇੜੇ ਹਰਿਆਲੀਆਂ ਲਈ ਫਿਰਦੇ,
ਸਫੈਦਾ ਚੀਲ ਜਿਵੇਂ ਨੋਕ ਤੀਰ ਦੀ ਏ।
ਸਾਰਾ ਦੇਸ਼ ਹੈ ਅਤਰ ਦੇ ਨਾਲ ਭਿੱਜਾ,
ਗੂੜੀ ਛਾਂ ਚਨਾਰ ਅਕਸੀਰ ਦੀ ਏ।
ਸੂਰਜ ਚੰਨ ਤਾਰੇ ਖੇਡਣ ਲੁਕਣ ਮੀਚੀ,
ਬਰਫ਼ਾਂ ਦਿਸਦੀਆਂ ਜਿਉਂ ਥਾਲੀ ਖੀਰ ਦੀ ਏ।
ਸਾਰਾ ਜੱਗ ਜਿਸ ਦੀ ਜ਼ਿਆਰਤ ਕਰਨ ਆਉਂਦਾ,
ਟੋਟਾ ਸਵਰਗ ਦਾ ਧਰਤ ਕਸ਼ਮੀਰ ਦੀ ਏ।

## ਨਹਿਰੂ ਪਾਰਕ

ਕਸ਼ਮੀਰ ਦੀ ਧਰਤੀ
ਮਹਿਕਾਂ ਦੀ ਧਰਤੀ ਹੈ ।
ਇਸ ਦੀ ਨਿਰਮਲ ਝੀਲ ਦੀ ਇਕ
ਗਲਵਕੜੀ ਦੇ ਵਿਚ
ਬਣਿਆਂ ਹੈ ਸਵਰਗਾਂ ਦਾ ਪੁਤਰ
ਨਹਿਰੂ ਪਾਰਕ ।

ਸੁਹਣਾ–ਸੁੱਚਾ
ਫੁੱਲਾਂ ਦਾ ਸ਼ਹਿਜ਼ਾਦਾ ਸ਼ਿੰਦਾ
ਨਿਰਮਲ ਕੂਲਾ
ਪਾਕ ਪਵਿੱਤਰ
ਰੁੱਤ ਦੀ ਪੀਂਘ ਦੇ ਉੱਤੇ ਲੈਂਦਾ
ਸ਼ਾਂਤ–ਹਲਾਰੇ
ਨਿਰਾ–ਪੁਰਾ ਨਹਿਰੂ ਦੇ ਦਿਲ ਵਰਗਾ ਹੈ ।

ਨਿੱਤ ਸ਼ਕਾਰੇ ਇਸ ਦੇ ਗਿਰਦੇ
ਇੰਜ ਭਾਉਂਦੇ ਨੇ
ਧਰੂ–ਭਗਤ ਦੇ ਚੌਗਿਰਦੇ ਵਿਚ
ਜਿਉਂ ਭਾਉਂਦਾ ਹੈ ਤਾਰਾ–ਮੰਡਲ
ਇਸ ਦੇ ਜੀਉਂਦੇ ਘਾਹ ਦੇ ਉੱਤੇ
ਪੈਰ ਰੱਖਦਿਆਂ
ਚਿਹਰਿਆਂ ਉੱਤੇ ਪੈਲਾਂ ਪਾਉਂਦਾ
ਹੁਸਨ ਉਤਰੇ
ਹਰ ਯੁਵਤੀ ਹਰ ਯੁਵਕ ਇਸ ਥਾਂ
ਭੁੱਲ ਕੇ ਦੁਨੀਆਂ ਦੇ ਜਾਲਾਂ ਨੂੰ
ਬਣ ਜਾਂਦੇ ਨੇ ਦੇਵਤੇ ਪਰੀਆਂ ।
ਹਰ ਜਵਾਨੀ ਨੂੰ ਇਹ ਆਉਂਦਿਆਂ
ਚੁਪ–ਚੌਪੀਤਾ ਤਲੀ ਦੇ ਉੱਤੇ
ਨਖਰੇ ਦਾ ਪ੍ਰਸ਼ਾਦ ਰੱਖ ਦਏ
ਦਏ ਅਦਾਵਾਂ ਦੀ ਚਰਲਾਮਤ ।

ਰਾਤ ਦਿਨੇ ਓਹ ਚੰਨ ਤੇ ਸੂਰਜ
ਆਪਣੇ ਨਾਲ ਲਪੇਟੀ ਰੱਖਦਾ
ਇਸ ਦੀਆਂ ਤਰਕਾਲਾਂ ਦੇ ਵਿਚ
ਜੀਵਨ ਝਰਨਾ ਬਣ ਕੇ ਝਰਦਾ
ਇਸ ਦਿਆਂ ਰੌਸ਼ਨ ਬਲਬਾਂ ਅੰਦਰ
ਬਿਜਲੀਆਂ ਬਣ ਕੇ

ਜਾਗਦਾ ਹੈ ਪੂਨਮ ਦਾ ਚਾਨਣ
ਚਾਰ-ਚੌਫੇਰੇ ਖੜੇ ਸੁਪੈਦੇ
ਝੁਕ ਝੁਕ ਇਸ ਨੂੰ ਦੇਣ ਸਲਾਮਾ।
ਸ਼ਾਮਾ ਝੂਮਦੀਆਂ ਜਦ ਇਥੇ
ਸਾਜ਼-ਸੰਗੀਤ ਹੁਸਨ ਲੈ ਆਉਂਦਾ
ਧੂੜੇ ਜਾਂਦੇ ਇਸ਼ਕਾਂ ਦੇ ਹਰ ਪਾਸੇ ਜਾਦੂ
ਨੈਣਾਂ ਦੇ ਵਿਚ ਜੋਬਨ ਦੇ ਗੀਤਾਂ ਦਾ
ਝੁਮਰ ਪੈਂਦਾ
ਅੱਡੀ ਦੇ ਵਿਚ ਚਾਲ ਆਣ ਕੇ
ਛਦੋ-ਬਦੀ ਮਦਹੋਸ਼ੀ ਭਰਦੀ
ਉਹਦੋਂ ਭੈ ਜ਼ਿੰਦਗੀ ਦਾ ਇਥੋਂ
ਕੋਹਾਂ ਉਤੇ ਜਾ ਡਿਗਦਾ ਹੈ।

ਆਪਣਾ ਪਿੰਡਾ ਪਾਣੀ ਉਤੇ ਇਸ ਵਛਾਇਆ
ਹਿੱਕ ਦੇ ਉਤੇ ਵੱਨ-ਸੁਵੱਨੇ
ਫੁੱਲਾਂ ਦਾ ਹੈ ਛੱਟਾ ਦਿਤਾ।
ਇਥੇ ਜੋਬਨ ਨੰਗਾ ਹੋ ਕੇ
ਝੀਲ ਦੀ ਗੋਦੀ ਲਹਿ ਜਾਂਦਾ ਹੈ।
ਹਰ ਕੋਈ ਇਸ ਦੀਆਂ ਪੌੜੀਆਂ ਚੜ੍ਹਦਾ
ਇੰਜ ਪਿਆ ਸੋਚੇ
ਇਥੋਂ ਅੰਬਰਾਂ ਨੂੰ ਰਾਹ ਜਾਂਦਾ ਹੈ।
ਗੋਰਿਆਂ ਪੈਰਾਂ ਨੂੰ ਜੱਦ ਇਥੇ
ਆ ਛੋਹੰਦਾ ਹੈ।

ਕੋਮਲ ਜਿਹੀਆਂ ਕੁਤਕਤਾਰੀਆਂ
ਜਦੋਂ ਕੱਢਦਾ ਹੈ
ਨੈਣਾਂ ਤੱਕ ਮਸਤੀ ਚੜ੍ਹ ਜਾਵੇ।

ਰਾਜ ਅੰਮਨ ਦਾ ਹੁੰਦਾ ਜਾਵੇ
ਪੌਣਾ ਵਿਚੋਂ ਛੰਡ ਕੇ ਧੂਏਂ
ਝੋਲੀ ਦੇ ਵਿਚ ਭਰਦਾ ਜਾਵੇ
ਮਹਿਕਾਂ ਖੇੜੇ ਅਤੇ ਹੁਲਾਰੇ
ਹੋਰ ਵੀ ਇਥੋਂ ਦੀ ਮਿੱਟੀ ਨੇ
ਨਹਿਰੂ ਪਾਰਕ ਜਣ ਦੇਣੇ ਨੇ।

## ਇਕ ਦਿਲ ਦੋ ਥਾਂ

ਦੋ ਹੋ ਗਏ ਨੇ ਟੋਟੇ ਦਿਲ ਦੇ
ਵੰਡੇ ਗਏ ਨੈਣਾਂ ਦੇ ਜਾਦੂ ।

ਇਕ ਦਿਲ ਕਣਕ ਦੇ ਬੱਨੇ ਬਨੇ
ਇਕ ਦਿਲ ਝੀਲ ਕਿਨਾਰੇ ।
ਇਕ ਦਿਲ ਸੂਲਾਂ ਨਾਲ ਪਰੁੱਤਾ
ਗਿਣਦਾ ਰਹੇ ਸਤਾਰੇ ।
ਇਕ ਦਿਲ ਮਹਿਕ ਹੋ ਭਿੱਜੇ
ਮੁੱਠੀ ਭਰੇ ਫੁਹਾਰੇ ।
ਇਕ ਦਿਲ ਦੇ ਦੋ ਨੈਣ ਹੋਏ ਨੇ
ਵੱਖ ਵੱਖ ਹੋਏ ਨਜ਼ਾਰੇ ।

ਦੋ ਹੋ ਗਏ ਨੇ ਟੋਟੇ ਦਿਲ ਦੇ
ਵੰਡੇ ਗਏ ਨੈਣਾਂ ਦੇ ਜਾਦੂ ।

ਅਥਰੂ ਬੰਨਣ ਮੈਦਾਨਾਂ ਦੇ ਵਿਚ
ਚੀਰ ਪਰਬਤ ਉੱਡ ਜਾਂਦੇ ।

ਅੰਬਾਂ ਹੇਠਾਂ ਨੈਣ ਨੇ ਗੁੰਦੇ
ਸੁਪਨੇ ਸੇਬ ਹੰਢਾਂਦੇ ।
ਨਜ਼ਰਾਂ ਵਿਚ ਸਵਾਂਕ ਟਾਲੀਆਂ
ਸਪੈਦੇ ਆ ਭਰਮਾਂਦੇ ।
ਇਕ ਰਸਤੇ ਬਚਪਨ ਦੇ ਹਾਣੀ
ਇਕ ਗੁੰਜਲੀ ਮੁਸਕਾਂਦੇ ।

ਦੋ ਹੋ ਗਏ ਨੇ ਟੋਟੇ ਦਿਲ ਦੇ
ਵੰਡੇ ਗਏ ਨੈਣਾਂ ਦੇ ਜਾਦੂ ।

ਵੰਡ ਵੰਡ ਕੇ ਦਿਲ ਦੇ ਟੋਟੇ
ਜੋੜੇ ਪਰਬਤ ਬੇਲੇ
ਕਣਕਾਂ ਫੁੱਲਾਂ ਨਾਲ ਗੁਲਾਬੀ
ਦੋ ਥਾਈਂ ਸ਼ਾਹ-ਵੇਲੇ ।
ਦੋ ਬਾਗ਼ਾਂ ਦਾ ਰੱਬ ਇਕ ਥਾਂ
ਹੋ ਬਹਿ ਆਪਣੇ ਵੇਲੇ ।
ਜੀਉਂਦੀਆਂ ਰਹਿਣ ਬਹਾਰਾਂ ਦੋਵੇਂ
ਜੀਉਣ ਚਨਾਰਾਂ ਕੇਲੇ ।

ਦੋ ਹੋ ਗਏ ਨੇ ਟੋਟੇ ਦਿਲ ਦੇ
ਵੰਡੇ ਗਏ ਨੈਣਾਂ ਦੇ ਜਾਦ ।

# ਗੁਰਦੇਵ ਟੈਗੋਰ

ਪ੍ਰਨਾਮ ਐ ਗੁਰਦੇਵ ਹੈ ਤੇਰੇ ਲਈ ।
ਦਵਾਰ ਤੇਰੇ ਈਸ਼ਵਰ ਦਾ ਰੂਪ ਵਿਚਰੇ,
ਹਰ ਕਲੀ ਕੋਈ ਨਾਜ਼ ਵਰਤਾਉਂਦੀ ਫਿਰੇ ।
ਇਸਤਰੀ ਇਕ ਸ਼ਾਂਤ ਵਾਯੂ-ਮੰਡਲਾਂ ਤੇ,
ਲਹਿਰ ਸਾਂਭੀ ਹਰ ਦਿਸ਼ਾ ਗਾਉਂਦੀ ਫਿਰੇ ।
ਭਰਪੂਰ ਸੁਖੱਣਾ ਵਿਚ ਰਿਦੇ ਹੋ ਸਾਂਨਤੀ ।
ਗੀਤ ਚੋਂ ਲੁੱਕ ਕੇ ਹੈ ਲੰਘਦੀ ਕਰਾਂਤੀ ।
ਪ੍ਰਨਾਮ ਐ ਗੁਰਦੇਵ ਹੈ ਤੇਰੇ ਲਈ ।
ਹਰ ਕਥਾ ਵਿਚ ਜ਼ਿੰਦਗੀ ਮੰਡਲਾ ਰਹੀ ਏ,
ਭੌਰ ਨੇ ਫੁੱਲਾਂ ਚੋਂ ਦੋਧੀ ਚੁੰਮ ਦੇ ਪਏ ।
ਛਣਕ ਦੇ ਨੇ ਰਾਗ ਛੋਹ ਕੇ ਚਰਨ ਧੂੜਾਂ,
ਲੇਖ ਨੇ ਸੁੱਖਾਂ ਦੀ ਭੌਣੀ ਘੁੰਮਦੇ ਪਏ ।
ਚਾਨਣੀ ਵਿਚ ਵਾਲ ਚਿੱਟੇ ਸੋਹਲ ਕਲੀਆਂ,
ਪਲਮ ਪਈਆਂ ਬੂਟਿਆਂ ਤੇ ਯਾਦ ਫੱਲੀਆਂ।
ਪ੍ਰਨਾਮ ਐ ਗੁਰਦੇਵ ਹੈ ਤੇਰੇ ਲਈ ।

ਮੂਕ ਤੇਰੀ ਵੇਦਨਾ ਚੋਂ ਰੰਗ ਬਰਸੇ,
ਹੂਕ ਵੀ ਕਾਇਨਾਤ ਦੀ ਸੁਣਦੇ ਰਹੇ।
ਸੱਤ-ਰੰਗੀਆਂ ਪਲਮੀਆਂ ਬੰਗਾਲ ਵਿਚੋਂ,
ਸੱਚ, ਮਿੱਥਿਆ ਕਾਵਿ ਵਿਚ ਪੁਣਦੇ ਰਹੇ।

ਨਿਰਤ ਦੇ ਵਿਚ ਛਣਕ ਪਈਆਂ ਬੀਤੀਆਂ ਨੇ।
ਲੱਖ ਚੋ ਚੋ ਰੱਸ, ਮਦਰਾ ਪੀਤੀਆਂ ਨੇ।

ਪ੍ਰਨਾਮ ਐ ਗੁਰਦੇਵ ਹੈ ਤੇਰੇ ਲਈ।

ਲੈ ਦੁੱਖਾਂ ਦੇ ਫੁੱਲ ਝੋਲੀ ਭਰੀ ਹੈ ਮੈਂ,
ਲੈ ਆਇਆ ਸਾਹਵਾਂ ਦੇ ਮੋਤੀ ਬੁੱਕ ਭਰਕੇ।
ਗੁੰਦ ਕੇ ਜੂੜਾ ਬਨਸਪਤ ਜੜੇ ਤਾਰੇ,
ਚੱਨ ਆਇਆ ਸਾਜ਼ ਹੀਰੇ ਚੁੱਕ ਕਰਕੇ।

ਭੂਰ ਸੁੰਦਰ ਪਿਆਰ ਦੀ ਛਮ ਛਮ ਪਈ ਹੈ।
ਅੱਜ ਫੁੱਲਾਂ ਦੀ ਚਿਖਾ ਤੋਂ ਰਾਖ ਲਈ ਹੈ।

ਪ੍ਰਨਾਮ ਐ ਗੁਰਦੇਵ ਹੈ ਤੇਰੇ ਲਈ।

## ਬਸੰਤ-ਪੰਚਮੀ

ਸਾਡੇ ਨਗਰ ਦੇ ਬਾਹਰ ਵਾਰ
ਇਕ ਮੈਦਾਨ ਖਿਲਰਿਆ ਹੋਇਆ
ਉਹਦੇ ਮੱਢੇ ਲਾਗੋਂ ਲੰਘ ਜਾਂਦੀ
ਇਕ ਸੜਕ ਸਲੇਟੀ।

ਖਾਂਦੇ ਪੀਂਦੇ ਘਰਾਂ ਦੇ ਗਭਰੂ ਸੁਹਣੇ ਬੱਚੇ
ਲੈ ਕੇ ਆ ਗਏ ਡੋਰ ਦੇ ਪਿੰਨੇ ਮੋਟੇ ਮੋਟੇ
ਗੁੱਡੇ ਅਤੇ ਪਤੰਗਾਂ ਲਈ
ਪੈਰਾਂ ਤੋਂ ਸਿਰ ਤੀਕਰ ਕੱਜੇ ਹੋਏ
"ਲਾਲ-ਇਮਲੀ" ਤੇ ਪਛਮ ਨਾਲ ਵਲੇਟੇ ਹੋਏ
ਆਪਣੇ ਆਪਣੇ ਥਾਂ ਮੱਲ ਕੇ ਆਣ ਜੁੜੇ ਨੇ।

ਪੌਣਾਂ ਦੇ ਵਿਚ ਹਲਕੇ ਫੁਲਕੇ ਰੰਗ ਉਡਾਂਦੇ
ਪੇਚੇ ਲਗਦੇ, ਰੌਲੇ ਪੈਂਦੇ
ਬੋ-ਕਾਂਟਾ ਵੀ ਹੋ ਜਾਂਦੇ ਨੇ
ਖੁਸ਼ੀਆਂ ਨਚਣ, ਖਿੜਦੇ ਮੱਥੇ, ਅਰਸ਼ੀ ਤਕਣ

ਵੰਨ-ਸੁਵੰਨੇ ਭੋਜਨ ਖਾ ਕੇ ਰੱਜੇ ਹੋਏ
ਰੁੱਤ ਬਸੰਤੀ ਧਰਤੀ ਤੋਂ ਅੰਬਰ ਨਸ਼ਿਉਂਦੀ।

ਇਸ ਰੌਣਕ ਦੇ ਵਿਹਲੇ ਬੰਨੇ
ਮੇਰਾ ਪੱਪਾ ਮੇਰੀ ਕਵਿਤਾ ਦੇ ਵਰਕੇ ਨੂੰ ਧਾਂਗਾ ਬੰਨ ਕੇ
ਨੰਗੇ ਪੈਰੀਂ ਪਿਆ ਉਡਾਵੇ
ਝਾਈ ਨਾਲ ਇਹ ਜਿਦ ਅੱਜ ਕਰਕੇ
ਰੋਟੀ ਬਹੀ ਅਤੇ ਗੁੜ ਖਾ ਕੇ
ਘਰੋਂ ਨੱਠ ਕੇ ਆਇਆ
ਇਸ ਮੈਦਾਨੇ ਖੇਡਣ ਦੇ ਲਈ
ਅੱਜ ਹੈ ਭਾਈ ਬਸੰਤ-ਪੰਚਮੀ।

❂

## ਗ਼ਜ਼ਲ

ਇਹ ਬਿਜਲੀਆਂ ਦੀ ਚਮਕ ਹੈ ਮੇਰੀ ਸਦਾ ਦੇ ਨਾਲ।
ਇਹ ਕਿਸਮਤਾਂ ਦੀ ਪੈੜ ਹੈ ਮੇਰੀ ਵਫ਼ਾ ਦੇ ਨਾਲ।

ਧਰਤੀ ਦੇ ਨਾਲ ਪਿਆਰ ਮੇਰਾ ਇਸ਼ਕ ਨਾਲ ਸਾਂਝ,
ਇਹ ਤੌਰ ਮੇਰੇ ਬਦਲਦੇ ਵੱਗਦੀ ਹਵਾ ਦੇ ਨਾਲ।

ਚਿਰ ਤੋਂ ਹਾਂ ਮੇਚਦਾ ਰਿਹਾ ਤੁਫ਼ਾਨ ਨਾਲ ਦੌੜ,
ਮੇਰੀ ਵੀ ਤਾ ਕੇ ਮਿਲ ਸਕੇ ਜ਼ਿੰਦਗੀ ਕਲਾ ਦੇ ਨਾਲ।

ਲੀਹਾਂ ਬੇ-ਰੰਗ ਸਾਰੀਆਂ ਹੀ ਮੇਟ ਕੇ ਰਿਹਾ,
ਮੰਜ਼ਲ ਦੀ ਤਲੀ ਚੁੱਮ ਲਈ ਮੈਂ ਵੀ ਹਨਾ ਦੇ ਨਾਲ।

ਲੈਲਾਂ ਦੇ ਮੂੰਹ ਤੇ ਆ ਗਈ ਚੰਨਾਂ ਦੀ ਰੋਸ਼ਨੀ,
ਮਜਨੂੰ ਤੇ ਰੂਪ ਆ ਗਿਆ ਪਹਿਲੀ ਸ਼ੁਆ ਦੇ ਨਾਲ।

ਹੈ ਪੂਰਨਾ ਨੂੰ ਟੋਲਦੀ ਸੁੰਦਰਾਂ ਖਿਆਲ ਦੀ,
ਗੋਰਖ ਦੇ ਟਿੱਲੇ ਸਾਂਭ ਲਏ ਮੇਰੀ ਵਜ਼ਾ ਦੇ ਨਾਲ।

ਮਿੱਟੀ ਦਾ ਇਸ਼ਕ ਇਕ ਨੂੰ ਦੂਜੇ ਨੂੰ ਲੋਹੇ ਦਾ,
ਆਇਆ ਭਰਾ ਖੋਹਲ ਕੇ ਬਾਵਾਂ ਭਰਾ ਦੇ ਨਾਲ।

ਕਿਉਂ ਚਲਦੀਆਂ ਨੇ ਬੇੜੀਆਂ ਲਹਿਰਾਂ ਨੂੰ ਰੋਕ ਕੇ,
ਜੇ ਡੁਬਦੀ ਦੀ ਹੈ ਕੋਈ ਤੇ ਮੇਰੀ ਬਲਾ ਦੇ ਨਾਲ।

ਅਮਨਾਂ ਦੀ ਛਾਵੇਂ ਆਸ਼ਕਾਂ ਮੇਲੇ ਮਚਾਏ ਨੇ,
ਹੈ ਜ਼ਿੰਦਗੀ ਨੇ ਸਿਖਿਆ ਲੜਨਾ ਕਜ਼ਾ ਦੇ ਨਾਲ।

# ਡਾਲਰ ਦੇ ਵਣਜਾਰੇ

ਫਿਰਦੇ ਡਾਲਰ ਦੇ ਵਣਜਾਰੇ।

ਬਿੱਲੇ ਬਿੱਲੇ ਨਾਗ ਛੂਕਦੇ
ਲੰਮੀਆਂ ਆਸਾਂ ਜਾਣ ਫੂਕਦੇ
ਨਾਲ ਸਪਣੀਆਂ ਕੱਕੀਆਂ ਕੱਕੀਆਂ
ਕਾਤਲ ਹਾਸੇ ਦੇ ਵਿਚ ਢੱਕੀਆਂ
ਡੋਲਿਆਂ ਵਿਚੋਂ ਮੌਤਾਂ ਝਾਕਣ,
ਲਾਂਬੂ ਲਾਉਂਦੇ ਨੇ ਹਤਿਆਰੇ।

ਫਿਰਦੇ ਡਾਲਰ ਦੇ ਵਣਜਾਰੇ।

ਅੱਖੀਆਂ ਨੂੰ ਲੱਗਦੇ ਚਮਕੀਲੇ
ਜਦੋਂ ਨਰੋਏ ਜੀਵਨ ਛੋਹੰਦੇ,
ਜ਼ਿੰਦਗੀ ਹੋ ਜਾਏ ਤੀਲੇ ਤੀਲੇ।
ਛੱਨ ਛੱਨ ਕਰਦੀਆਂ ਜੋ ਅਦਾਵਾਂ
ਨੱਚਣ ਉਹਨਾਂ ਵਿਚ ਬਲਾਵਾਂ
ਇਕ ਪੰਜੇ ਵਿਚ ਥੈਲੀ ਲਮਕੇ,
ਦੂਜਾ ਹੈ ਖ਼ੂਨੀ ਤਲਵਾਰੇ।

ਫਿਰਦੇ ਡਾਲਰ ਦੇ ਵਣਜਾਰੇ।

ਜ਼ਹਿਰ ਲਿਬੜੀਆਂ ਮਿੱਠੀਆਂ ਛੁਰੀਆਂ
ਦੇਸ ਪਰਾਏ ਡਾਲਰ ਵੰਡ ਕੇ,
ਰਸਮਾਂ ਤੋਰਨ ਬੂਰੀਆਂ ਬਰੀਆਂ।
ਲਿਖਤਾਂ ਤੋਂ ਨੇ ਸੰਗਲ ਘੜਦੇ
ਲੋਥਾਂ ਦੇ ਲਈ ਸੌਦੇ ਕਰਕੇ
ਕਬਰਸਤਾਨ ਵਧਾਣਾ ਚਾਹੁੰਦੇ
ਢਾਹ ਢਾਹ ਕੇ ਇਹ ਛੱਨਾ ਢਾਰੇ

ਫਿਰਦੇ ਡਾਲਰ ਦੇ ਵਣਜਾਰੇ।

ਡਾਲਰ ਪਿੱਛੇ ਤੁਰਨ ਉਜਾੜੇ
ਵੀਰਾਂ ਦੇ ਵਿਚ ਪਾਉਂਦੇ ਪਾੜੇ
ਚਾਨਣ ਕੋਲੋਂ ਹਰ ਦਮ ਚੀਕਣ
ਹਰ ਬਸਤੀ ਦੇ ਨਕਸ਼ੇ ਲੀਕਣ
ਗਭਰੂਆਂ ਦੇ ਕਾਤਲ ਫਿਰਦੇ
ਢਾਹੁਣਾ ਚਾਹੁੰਦੇ ਤਖਤ ਹਜ਼ਾਰੇ।

ਫਿਰਦੇ ਡਾਲਰ ਦੇ ਵਣਜਾਰੇ।

ਅਮਨਾਂ ਦੀ ਆਵਾਜ਼ ਚੌਗਿਰਦੇ
ਜੰਗੀ ਵਿਉਂਤ ਵਿਛੌਂਦੇ ਫਿਰਦੇ
ਫੌਜੀ ਥਾਵਾਂ ਘੜਦੇ ਜਾਂਦੇ
ਅਸਲੇ ਥਾਂ ਥਾਂ ਭਰਦੇ ਜਾਂਦੇ
ਸਦੀਆਂ ਦੀ ਇਹ ਰੋਲਕੇ ਸਭਿਤਾ
ਲੂਹਣਾ ਚਾਹੁੰਦੇ ਚਾਅ ਕੁਵਾਰੇ।

ਫਿਰਦੇ ਡਾਲਰ ਦੇ ਵਣਜਾਰੇ।

ਹੀਰੋ ਸ਼ੀਮਾ ਨਾਗਾ ਸਾਕੀ
ਦੁਨੀਆਂ ਕਰਨੀ ਚਾਹੁੰਦੇ ਬਾਕੀ
ਐਟਮ ਦੇ ਇਹ ਪਾਉਣ ਧਮਾਕੇ
ਸਾਜ਼ਸ਼ਾਂ ਕਰਦੇ ਪੌਣਾ ਅੰਦਰ
ਜੰਗ ਨੂੰ ਚੁੱਕੀ ਫਿਰਦੇ ਢਾਕੇ
ਸਾਗਰ ਨੂੰ ਵੀ ਝੁਲਸ ਰਹੇ ਨੇ
ਤੜਫ਼ ਪਏ ਭਗਵਾਨ ਦਵਾਰੇ ।

ਫਿਰਦੇ ਡਾਲਰ ਦੇ ਵਣਜਾਰੇ ।

ਜਿਹੜੇ ਗਾਹਕ ਇਹਨਾਂ ਦੇ ਬਣਦੇ
ਤਾਣਾ ਦੇਸ਼-ਧਰੋ ਦਾ ਤਣਦੇ
ਕਾਲਖ ਮੂੰਹਾਂ ਤੇ ਆ ਜਾਂਦੀ
ਅਕਲਾਂ ਤੇ ਬਦਲੀ ਛਾ ਜਾਂਦੀ
ਲੋਕਾਂ ਨੂੰ ਓ ਰੋਲਣ ਲਗਦੇ
ਘਰ ਘਰ ਨੂੰ ਉਹ ਫੋਲਣ ਲਗਦੇ
ਗੀਤ ਅਵਾਜ਼ਾਂ ਘੁੱਟ ਦਿੰਦੇ ਨੇ
ਸ਼ਹਿਰੀ ਖੁੱਹਲਾਂ ਲੁੱਟ ਲੈਂਦੇ ਨੇ
ਖੋਂਹਦੇ ਕਲਮ ਅਦੀਬਾਂ ਕੋਲੋਂ
ਜਿਹਲਾਂ ਦੇ ਵਿਚ ਦੇਣ ਬੁਲਾਰੇ ।

ਫਿਰਦੇ ਡਾਲਰ ਦੇ ਵਣਜਾਰੇ ।

ਅਮਨਾ ਵੇਖ ਲਏ ਨੇ ਕਾਰੇ
ਕੱਠੇ ਹੋ ਗਏ ਕੁਲ ਪਿਆਰੇ

ਬਾਜ਼ਾਂ ਨੂੰ ਦਿਸ ਪਈਆਂ ਹਾਰਾਂ
ਘੁਘੀਆਂ ਹੋਈਆਂ ਲੱਖ ਹਜ਼ਾਰਾਂ
ਜਾਗ ਪਏ ਅੱਮਨਾ ਦੇ ਰਾਖੇ
ਕਾਲੇ ਗੋਰੇ ਸੌਲੇ ਲਾਖੇ
ਜੰਗ-ਬਾਜ਼ਾਂ ਦੀ ਵੀਣੀ ਫੜਦੇ
ਐਟਮ ਤੋਂ ਨਹੀਂ ਭੋਰਾ ਡਰਦੇ
ਕਰ ਕਰ ਕੇ ਉਹ ਦਸਤਖਤ ਆਂਦੇ
ਮਾਰ ਲੈਣੇ ਨੇ ਰਾਕਸ਼ ਸਾਰੇ ।

ਫਿਰਦੇ ਡਾਲਰ ਦੇ ਵਣਜਾਰੇ ।

ਜਾਗ ਪਓ ਕਸ਼ਮੀਰੀ ਝੀਲੋ
ਪਹਿਰੇਦਾਰ ਬਣੋ ਨੀ ਚੀਲੋ
ਪੁਸ਼ਪੋ ਹੋ ਜਾਓ ਅੰਗਿਆਰੇ
ਕੰਡਿਓ ਬਣ ਜਾਓ ਤਿਖੇ ਆਰੇ
ਚੱਪੂ ਹੋ ਜਾਣ ਤੋਪਾਂ ਗੰਨਾਂ
ਅਸਲਾ-ਖਾਨੇ ਹੋਣ ਸ਼ਕਾਰੇ ।

ਫਿਰਦੇ ਡਾਲਰ ਦੇ ਵਣਜਾਰੇ ।

ਅੰਬਰਾਂ ਜਿਹੇ ਕਰੋੜਾਂ ਚੋਗੇ
ਖੁਸ਼ਬੂਆਂ ਨੂੰ ਸਾਂਭਣ ਜੋਗੇ

ਜੁੱਗਾਂ ਜੁੱਗਾਂ ਦੀ ਕਲਾ ਦਵਾਲੇ

ਕਲਮਾਂ ਨੇਜ਼ੇ ਬਣ ਕੇ ਤਣੀਆਂ

ਪਿਆਰ ਖ਼ੁਸ਼ੀ ਦੇ ਹਾਂ ਮਤਵਾਲ

ਅਸੀਂ ਬਹਾਰਾਂ ਦੇ ਰਖਵਾਲੇ

ਹਟੋ ਪਰਾਂ ਧਰਤੀ ਦੇ ਭਾਰੋ

ਅੰਮਨਾ ਦੇ ਗੂੰਜੇ ਲਲਕਾਰੇ ।

ਫਿਰਦੇ ਡਾਲਰ ਦੇ ਵਣਜਾਰੇ ।

## ਮੀਰਾ ਕਵਲ ਤੇ ਇਕ ਕੁੜੀ

ਮਰ ਜਾਣੀ ਦੀ ਚਾਲ ਵੇਖ।
ਉੱਡ ਜਾਣੀ ਦੇ ਵਾਲ ਵੇਖ।

ਹੁਸਨ ਰਬਾ ਤੂੰ ਉਸ ਨੂੰ ਦਿੱਤਾ,
ਸਾਡਾ ਵੀ ਤੇ ਹਾਲ ਵੇਖ।

ਤੂੰ ਤੇ ਹੈਂ ਦੱਗਦੀ ਅੰਗਿਆਰੀ,
ਸੁੱਕੇ ਕੱਖ ਵੀ ਬਾਲ ਵੇਖ।

ਅੰਬਰ ਦੇ ਵਲ ਝਾਕਣ ਵਾਲੇ,
ਪੈਰਾਂ ਅੱਗੇ ਖਾਲ ਵੇਖ।

ਝੜ ਝੜ ਪੈਂਦੀਆਂ ਨੇ ਖੁਸ਼ਬੂਆਂ,
ਚੰਨਣ ਦਾ ਇਹ ਡਾਲ ਵੇਖ।

ਤੇਰਾ ਮੇਲ ਜ਼ਿੰਦਗੀ ਅੰਦਰ,
ਬਣ ਗਿਆ ਇਕ ਸਵਾਲ ਵੇਖ।

ਫੱਸ ਗਏ ਪੰਛੀ ਉੱਡਦੇ ਉੱਡਦੇ,
ਚੁੰਨੀ ਦਾ ਇਹ ਜਾਲ ਵੇਖ।

ਤੂੰ ਚੜ੍ਹਦੇ ਸੂਰਜ ਦੀ ਲਾਲੀ,
ਖੂੰਜੇ ਹੋ ਗਏ ਲਾਲ ਵੇਖ।

ਨੈਣਾਂ ਰਾਹੀਂ ਆਇਆ ਜਿਹੜਾ,
ਸਾਡੇ ਗੱਲ ਜੰਜਾਲ ਵੇਖ।

ਤੇਰੇ ਰਾਗ-ਮਈ ਚਿਹਰੇ ਤੇ,
ਸਾਡਾ ਖੁੰਜਿਆ ਤਾਲ ਵੇਖ।

ਦਰ ਤੇਰਾ ਸਵਰਗਾਂ ਤੋਂ ਮਹਿੰਗਾ,
ਅਸਾਂ ਲਿਆ ਹੈ ਭਾਲ ਵੇਖ।

ਘਰ ਤੇਰੇ ਰੂਹ ਛੱਡ ਆਇਆ ਹਾਂ,
ਸਾਡੀ ਵੀ ਇਹ ਘਾਲ ਵੇਖ।

ਜੀਉਣ ਜੋਗੀਏ ਜੀਵਣ ਜੋਗਾ,
ਸਾਡਾ ਵੀ ਇਹ ਖ਼ਿਆਲ ਵੇਖ।

## ਸੜਕ

ਇਕ ਸੜਕ ਮੇਰੀ ਉਦਾਸੀ
ਜਿਉਂ ਜਿਉਂ ਪੁੱਟਦਾ ਹਾਂ ਇਹਨੂੰ
ਹੋਰ ਪੱਕੀ ਹੋ ਰਹੀ ਹੈ।

ਏਸ ਉਤੇ ਨੇ ਰਵਾਂ
ਕਾਫਲੇ ਮੇਰੇ ਗ਼ਮਾਂ ਦੇ
ਇਕ ਹੈਰਾਨੀ !
ਦੇ ਰਹੀ ਹੈ ਹਰੀ ਝੰਡੀ।

ਪਤਾ ਮੰਜ਼ਲ ਦਾ ਨਹੀਂ ਹੈ
ਫੇਰ ਵੀ
ਇਹ ਕਾਫਲੇ ਰੁੱਕਦੇ ਨਹੀਂ
ਹੋਰ ਗਹਿਰੀ ਹੈ ਉਦਾਸੀ
ਹੋਰ ਉਖੜੀ ਹੈ ਸੜਕ।

## ਕਸ਼ਮੀਰ

ਐ ਮੇਰੇ ਕਸ਼ਮੀਰ
ਤੂੰ ਹੈ ਭਾਰਤ-ਮਾਂ ਦੀ ਗੱਦੇ
ਸਵਰਗਾਂ ਦੀ ਤਸਵੀਰ।

ਤੇਰੇ ਫੁੱਲਾਂ ਵਿਚੋਂ ਪੈਂਦੇ
ਦੇਵਤਿਆਂ ਦੇ ਝੌਲੇ
ਤੇਰੀਆਂ ਕਲੀਆਂ ਉੱਤੇ ਤੁਰਦੀਆਂ
ਹੂਰਾਂ ਹੌਲੇ ਹੌਲੇ
ਅਤਰ ਛਿੜਕ ਕੇ ਜਾਂਦੇ ਤੇਰੇ
ਲੰਘਦੇ ਵਾਹ-ਵਰੋਲੇ
ਕੁਦਰਤ ਰਾਣੀ ਲਹਿਰਾਂ ਉੱਤੇ
ਝਾਂਜਰ ਪਈ ਛਣਕਾਏ
ਤੈਨੂੰ ਵਿੰਹਦਿਆਂ ਭੁੱਲ ਜਾਂਦੇ ਨੇ
ਰੱਬੀ ਜਲਵੇ ਪੀਰ।

ਝੀਲ ਤੇਰੀ ਵਿਚ ਚੰਦ੍ਰਮਾਂ ਤੇ
ਤਾਰੇ ਉਤਰ ਆਏ
ਜਾਪ ਰਿਹਾ ਹੈ ਜਿਉਂ ਦੇਵੀ ਨੇ
ਬੁੰਦੇ ਹੈਣ ਸਜਾਏ
ਲਹਿਰਾਂ ਦੇ ਨਾਲ ਲੁਕਣ ਮੀਟੀਆਂ
ਖੇਡਣ ਆਉਂਦੇ ਸਾਏ
ਕੰਨਾਂ ਦੇ ਵਿਚ ਛੱਪ ਛੱਪ ਕਰਕੇ
ਗੱਲਾਂ ਕਰਨ ਸ਼ਕਾਰੇ
ਬਿਨਾਂ ਕਮਾਨੋ ਨੈਣ ਰੰਗੀਲੇ
ਬਣ ਜਾਂਦੇ ਨੇ ਤੀਰ ।

ਐ ਮੇਰੇ ਕਸ਼ਮੀਰ
ਤੂੰ ਹੈ ਭਾਰਤ-ਮਾਂ ਦੀ ਗੱਦੇ
ਸਵਰਗਾਂ ਦੀ ਤਸਵੀਰ ।

ਪਰਬਤ ਤੇਰੇ ਫੁੱਲ-ਪਤੀਆਂ ਦੀ
ਬੁਕਲ ਮਾਰੀ ਰੱਖਦੇ
ਸਿਰ ਦੇ ਉੱਤੇ ਧੁੱਪ ਜਿਹੀ ਇਕ
ਪੱਗ ਸਵਾਰੀ ਰੱਖਦੇ
ਜੁਗਾਂ ਜੁਗਾਂ ਦੀ ਸੀਨੇ ਅੰਦਰ
ਯਾਦ ਪਿਆਰੀ ਰੱਖਦੇ,

ਠੰਡੇ ਮਿੱਠੇ ਚਸ਼ਮੇ ਦੇ ਕੇ
ਆਪ ਸਰੂਰੇ ਰਹਿੰਦੇ
ਘਟਾ ਕਾਲੀਆਂ ਜਦੋਂ ਵਰਦੀਆਂ
ਹੋ ਜਾਂਦੇ ਦਲਗੀਰ ।

ਚੀਲਾਂ ਨੇ ਮੁਟਿਆਰਾਂ ਖੜੀਆਂ
ਵੇਲਾਂ ਚੁੰਨੀਆਂ ਲ ਕੇ
ਰਾਗ ਛੇੜਦਾ ਪਿਆ ਸਪੈਦਾ
ਅਰਸ਼ੋਂ ਧੁੰਨੀਆਂ ਲੈ ਕੇ
ਖਿੜ੍ਹ ਖਿੜ੍ਹ ਹਸਦੀ ਪਈ ਫੁਲਵਾੜੀ
ਆਸਾਂ ਪੁੱਨੀਆਂ ਲੈ ਕੇ
ਡਾਲੀ ਡਾਲੀ ਜਾਪ ਰਹੀ ਹੈ
ਫੁੱਲਾਂ ਨਾਲ ਪਰਤੀ
ਇੰਜ ਲਗਦਾ ਹੈ ਰਾਂਝੇ ਦੇ ਗੱਲ
ਮਿਲਦੀ ਜਾਵੇ ਹੀਰ ।

ਐ ਮੇਰੇ ਕਸ਼ਮੀਰ
ਤੂੰ ਹੈ ਭਾਰਤ-ਮਾਂ ਦੀ ਗੱਦੇ
ਸਵਰਗਾਂ ਦੀ ਤਸਵੀਰ ।

ਖੇਤ ਤੇਰੇ ਦੀਆਂ ਮੁੰਜਰਾਂ ਵਿਚੋਂ
ਕਿਰਦੀਆਂ ਨੇ ਖੁਸ਼ਬੂਆਂ
ਗੋਰੇ ਮੂੰਹ ਤੇ ਜ਼ੁਲਫ਼ਾਂ ਵਾਂਗ੍ਹ
ਵਲ ਖਾਂਦਾ ਹੈ ਧੂਆਂ
ਸੰਗਮਰਮਰ ਦੀ ਮੂਰਤ ਜਾਪੇ
ਹੁਸਨ ਖੇਡਦਾ ਲੂਆਂ
ਕੇਸਰ-ਕਿਆਰੀ ਲਾਲ ਬਿੰਦੜੀ
ਲਾਵੇ ਸਗਨਾਂ ਵਾਲੀ
ਫੁੱਲ ਆਪੋ ਵਿਚ ਮੂੰਹ ਚੁੰਮਦੇ ਨੇ
ਜਿਉਂ ਮਿਲਦੇ ਨੇ ਵੀਰ ।

ਸ਼ਹਿਤਾਂ ਵਰਗੀਆਂ ਮਿੱਠਤਾਂ ਵੰਡਣ
ਬਾਗਾਂ ਵਿਚ ਬਹਾਰਾਂ
ਬਦਾਮ ਖਰੋਟ ਅੰਗੂਰ ਝੂਮਦੇ
ਨੀਵੀਂ ਪਾਈ ਅਨਾਰਾਂ
ਨਾਖਾਂ ਜਾਪਣ ਜਿਉਂ ਪੰਜਾਬੋਂ
ਆਈਆਂ ਤੁਰ ਕੇ ਨਾਰਾਂ
ਸੇਬਾਂ ਦੀ ਗੱਲ ਲਾਲ ਹੋਈ ਹੈ
ਸ਼ੋਖ ਗਲਾਸ ਪਿਆਰੇ
ਦਿਉਦਾਰ ਨੇ ਜੀਵਨ ਜੋਗੀ
ਦਿੱਤੀ ਹੈ ਤਾਸੀਰ ।

ਐ ਮੇਰੇ ਕਸ਼ਮੀਰ
ਤੂੰ ਹੈ ਭਾਰਤ-ਮਾਂ ਦੀ ਗੱਦੇ
ਸਵਰਗਾਂ ਦੀ ਤਸਵੀਰ ।

ਹੁਨਰ ਅਜੂਬਾਂ ਨੈਣਾਂ ਦੇ ਵਿਚ
ਧੂੜੀ ਜਾਏ ਹੈਰਾਨੀ
ਹੁਸਨ ਝਲਕਦਾ ਰੱਬੀ ਜਲਵਾ
ਕੁਦਰਤ ਆਪ ਜਵਾਨੀ
ਖਾਕ ਸਾਂਭ ਕੇ ਸੂਰਜ ਖੜਦਾ
ਵੰਡਣ ਲਈ ਨਿਸ਼ਾਨੀ
ਚੰਨ ਚਾਨਣੀ ਰੂਪ ਨਰੋਇਆ
ਜਿਗਰੇ ਫੁੱਲਾਂ ਵਰਗੇ
ਅੱਜ ਪਈ ਮੱਥੇ ਤੇ ਚਮਕੇ
ਅਮਨਾਂ ਦੀ ਤਕਦੀਰ ।

ਤੂੰ ਸਾਡੀ ਕਵਿਤਾ ਦੀ ਪੰਗਤੀ
ਤੂੰ ਰਾਗਾਂ ਦਾ ਜਾਇਆ
ਸਾਡੀਆਂ ਬਾਵਾਂ ਦਾ ਤੇਰੇ ਤੇ
ਲੋਹੇ ਵਰਗਾ ਸਾਇਆ
ਖੂਨ ਤੇਰੇ ਨੇ ਜੱਗ ਸਾਰੇ ਤੇ
ਅਮਨ ਤਰਾਨਾ ਗਾਇਆ
ਅੱਜ ਕਰੋੜਾਂ ਸੀਨੇ ਧੜਕਣ
ਤੇਰੀ ਯਾਦ ਦੁਵਾਲੇ

ਦੁਸ਼ਮਣ ਦੇ ਲਈ ਟਾਣੀ ਤੇਰੀ
ਬਣ ਜਾਏ ਸ਼ਮਸ਼ੀਰ ।

ਐ ਮੇਰੇ ਕਸ਼ਮੀਰ
ਤੂੰ ਹੈ ਭਾਰਤ-ਮਾਂ ਦੀ ਗੱਦੇ
ਸਵਰਗਾਂ ਦੀ ਤਸਵੀਰ ।

# ਭਾਗ ਭਰੀ

ਬੈਠੀ ਵਿਚ ਕਸ਼ਮੀਰ ਦੇ ਇਕ ਭਾਗਾਂ ਵਾਲੀ।
ਜਿਸ ਦੇ ਉੱਤੇ ਟਪਕਦੀ ਪਿਆਰਾਂ ਦੀ ਲਾਲੀ।
ਪ੍ਰੇਮ ਵਿਚ ਸੀ ਝੂਲਦੀ ਜਿਉਂ ਝੁੱਲਦੀ ਡਾਲੀ।
ਨਾਂ ਇਕ ਇਸ਼ਾਰਾ ਓਸ ਦਾ ਸੀ ਰਮਜ਼ੋਂ ਖਾਲੀ।

ਆਪੇ ਪਾ ਬੁਝਾਰਤਾਂ ਆਪੇ ਹੀ ਬੁੱਝੇ।
ਕੋਈ ਨਾ ਜਾਣੇ ਸਾਰ ਤੀਰ ਨੇ ਵੱਜੇ ਗੁੱਝੇ।

ਆਖੇ ਮੇਰੇ ਪ੍ਰੀਤਮਾਂ ਦਰਸ਼ਨ ਦਖਲਾ ਜਾ।
ਬਾਂਕੇ ਨੈਣਾਂ ਵਾਲਿਆ ਕਲਗੀ ਚਮਕਾ ਜਾ।
ਏਧਰ ਵੀ ਇਕ ਮਿਰਗ ਹੈ ਸ਼ਕਾਰ ਬਨਾ ਜਾ।
ਆ ਜਾ ਸੋਮੇ ਸੀਤ ਤੇ ਸੀਤਾਂ ਵਰਤਾ ਜਾ।

ਮੀਨ ਹੋਈ ਜਿੰਦ ਤੜਫਦੀ ਖਾਂਦੀ ਏ ਘੇਰੇ।
ਏਦਾਂ ਹੀ ਪਏ ਲੁੱਛਸਾਂ ਪਾਸੇ ਨਾ ਫੇਰੇ?

ਚੁਣ ਚੁਣ ਉੱਨਾਂ ਸੋਹਣੀਆਂ ਮੈਂ ਢੇਰ ਬਨਾਇਆ।
ਥੱਈਆਂ ਸੱਭੇ ਕੱਤ ਕੇ ਤਾਣੀ ਨੂੰ ਲਾਇਆ।
ਨਾਲ ਪ੍ਰੇਮ ਉਣਾ ਕੇ ਤੇ ਧੋ ਸੁਕਾਇਆ।
ਦਿਲੋਂ ਵਿਉਂਤਾਂ ਸੋਚ ਕੇ ਕੈਂਚੀ ਨੂੰ ਲਾਇਆ।

ਤੋਪੇ ਤੋਪੇ ਨਾ ਤੇਰਾ ਲੈ ਚੋਲਾ ਸੀਤਾ।
ਬੇ-ਪ੍ਰਵਾਵਾ ਧੰਨ ਹੈ ਤੂੰ ਗਹੁ ਨਾ ਕੀਤਾ।

ਕੋਇਲੇ ਨੀ ਛੱਡ ਰਾਗ ਨੂੰ ਗਉਂ ਉਹਦੇ ਢੋਲੇ।
ਬੁਲਬੁਲ ਨੂੰ ਕਹੋ ਫੁੱਲ ਵੇ ਮਾਹੀ ਨੂੰ ਟੋਲੇ।
ਵੇ ਕਾਵਾਂ ਤੂੰ ਉੱਡ ਕੇ ਜਾ ਪ੍ਰੀਤਮ ਕੋਲੇ।
ਆਖੀਂ ਬੈਠੋਂ ਤਖਤ ਦੇ ਸੁਣਦਾ ਨਹੀਂ ਰੋਲੇ ?

ਸਧਰਾਂ ਨੂੰ ਹੈ ਪਾਲਦੀ ਯਾਦਾਂ ਨੂੰ ਖਾਂਦੀ।
ਵੇ ਦੋ ਜਹਾਨੀ ਸ਼ਹਿਨਸ਼ਾਹ ਰੋਂਦੀ ਊ ਬਾਂਦੀ।

ਏਧਰ ਲੱਗੀ ਵੈਰਲਸ ਓਧਰ ਜਾ ਖੜਕੀ।
ਦਿਲ ਦੀ ਦਿਲ ਨੂੰ ਤਾਰ ਗਈ ਸੀਨੇ ਵਿਚ ਰੜਕੀ।
ਏਧਰ ਬਿਜਲੀ ਚਮਕ ਪਈ ਓਧਰ ਜਾ ਕੜਕੀ।
ਏਧਰ ਬਿਸਮਿਲ ਮੁਰਗ ਹੈ ਜ਼ਿੰਦ ਓਧਰ ਫੜਕੀ।

ਤਖਤੋਂ ਉੱਠੇ ਪਾਤਸ਼ਾਹ ਰਾਕੀ ਨੂੰ ਫੜਿਆ।
ਦੋ ਤਲਵਾਰਾਂ ਵਾਲਾ ਮਾਰ ਪਲਾਕੀ ਚੜ੍ਹਿਆ।

ਵਾਯੂ-ਮੰਡਲ ਨਾਲ ਕੀਤੀਆਂ ਨੀਲੇ ਗੱਲਾਂ।
ਲੰਘ ਗਿਆ ਇਕ ਸੂਕਰੇ ਜੰਗਲ ਤੇ ਝੱਲਾਂ।

ਤਰਦਾ ਜਾਂਦਾ ਪੌਣ ਤੇ ਉਹ ਮੋਹਰੀ ਦੱਲਾਂ।
ਸਾਗਰ ਪਰਬਤ ਲੰਘਿਆ ਮੈਂ ਸਦਕੇ ਲੱਲਾਂ।

ਆਇਆ ਇਕ ਅਸਵਾਰ ਨੂਰ ਦੀ ਲਾਲੀ ਦਮਕੇ।
ਵਾਹ ਵਾਹ ਵਿਚ ਕਸ਼ਮੀਰ ਦੇ ਅੱਜ ਕਲਗੀ ਚਮਕੇ।

ਪੁਛਣ ਲੱਗਾ ਰਾਹ ਦੀਨ ਦੁਨੀ ਦਾ ਮਾਹੀ।
ਕਰਦਾ ਗਿਆ ਨਿਹਾਲ ਵੱਲੀ ਹੋ ਗਿਆ ਸਹਾਈ।
ਜੀਵਨ-ਮੁਕਤੀ ਬਖਸ਼ਦਾ ਕੱਟ ਦਿੰਦਾ ਫਾਹੀ।
ਕਹਿੰਦੇ ਲੋਕੀਂ ਆ ਗਿਆ ਅਲਬੇਲਾ ਰਾਹੀ।

ਬਿਟ ਬਿਟ ਵਿੰਹਦੇ ਰਹਿ ਗਏ ਓ ਗਈ ਅਸਵਾਰੀ।
ਵਿਹੜੇ ਅੰਦਰ ਆ ਗਿਆ ਓਹ ਪ੍ਰਉਪਕਾਰੀ।

ਭਾਗ ਭਰੀ ਦੇ ਭਰ ਗਏ ਦੋ ਨੈਣ ਕਟੋਰੇ।
ਕੰਵਲ ਮੁੱਖ ਤੇ ਮਸਤ ਹੋਏ ਦੋ ਭੌਰੇ ਬੌਰੇ।
ਕਹਿੰਦੀ ਮੁੱਕੇ ਹਿਜਰ ਟੁੱਟ ਕੇ ਸਾਰੇ ਝੋਰੇ।
ਆਇਆ ਦਲ ਸ਼ਿੰਗਾਰ ਮੋਰ ਦੀ ਤੁਰਦਾ ਤੋਰੇ।

ਆ ਕੇ ਅੰਗਣ ਮੱਲਿਆ ਕੀਤਾ ਸੋ ਨਿਹਾਲ।
ਕਹਿੰਦੇ ਭਾਗਾਂ ਵਾਲੀਏ ਸਤਿ ਸ੍ਰੀ ਅਕਾਲ।

ਝੱਲੀ ਹੋਈ ਨੱਠ ਕੇ ਝੱਟ ਪੈਰੀਂ ਢਹਿ ਪਈ।
ਕਹਿੰਦੀ ਭੁੱਲੋਂ ਰਾਹ ਵਾਂਗ ਜਾਂ ਵਿੰਗੀ ਪੈ ਗਈ।
ਕੌਲਾਂ ਕਿਉਂ ਨਾ ਪ੍ਰੀਤਮਾ ਓਧਰ ਨੂੰ ਲੈ ਗਈ।
ਭਾਗ ਭਰੀ ਹਾਂ ਅੱਜ ਮੈਂ ਖਲਕਤ ਤੇ ਰਹਿ ਗਈ।

ਉਤਰ ਆਈ ਜੋਤ ਕਿੱਲੇ ਤੇ ਬੱਦਾ ਘੋੜਾ।
ਕਹਿੰਦੇ ਭਾਗਾਂ ਵਾਲੀਏ ਲਿਆ ਪਾਈਏ ਜੋੜਾ।

ਆਲਾ ਖੋਹਲੇ ਨੱਠ ਕੇ ਬਸਤਰ ਫੜ ਕੱਢੇ।
ਲਹਿਰ ਖ਼ੁਸ਼ੀ ਦੀ ਫਿਰ ਗਈ ਗ਼ਮ ਜਿਗਰੋਂ ਛੱਡੇ।
ਖੇਤੀ ਪੱਕੀ ਆਸ ਦੀ ਤੇ ਖਿੜ ਗਏ ਡੱਡੇ।
ਅੰਦਰੋਂ ਤਾਨਾ ਉਠੀਆਂ ਅਗੋਂ ਫਰਕੇ ਖੱਬੇ।

ਲਾਹ ਲੈ ਭਰੀਏ ਸਧਰਾਂ ਸਤਗੁਰ ਜੀ ਬੋਲੇ।
ਐਵੇਂ ਰੋ ਰੋ ਗਾਲ ਲੈ ਤੂੰ ਨੈਣ ਅਮੋਲੇ।

ਸ਼ਾਹੀ ਬਸਤਰ ਲਾਹ ਕੇ ਚੋਲੇ ਨੂੰ ਪਾਇਆ।
ਖਦਰ ਗਿਆ ਜਿੱਤ ਰੇਸ਼ਮ ਨੇ ਮੂੰਹ ਛਪਾਇਆ।
ਬੱਧਾ ਨਾਲ ਪ੍ਰੇਮ ਦੀਆਂ ਤਣੀਆਂ ਦੇ ਆਇਆ।
ਪਿਆਰ ਪ੍ਰੀਤਾਂ ਜਿੱਤੀਆਂ ਸੱਭ ਜਗਤ ਹਰਾਇਆ।
ਵੇਖ ਰਾਹੀ ਵੇ ਨੈਂ ਪ੍ਰੇਮ ਦੀ ਇੰਜ ਤਰੀ ਦੀ।
ਰੱਖ ਲੈ ਪੱਕੀ ਡੋਰ ਤਾਂਗ ਲੈ ਭਾਗ ਭਰੀ ਦੀ

## ਰੁਬਾਈਆਂ

ਕਲਮ ਜੇ ਕੰਬਣੀ ਖਾਹ ਗਈ
ਜ਼ਮਾਨਾ ਡਰ ਗਿਆ ਸਮਝੋ ।
ਮਿਤਰ ਜੇ ਆਪ ਡੋਬਣਗੇ
ਪਿਆਰਾ ਤਰ ਗਿਆ ਸਮਝੋ ।
ਲਗਨ ਮੇਰੀ ਨੇ ਜਾਇਆ ਹੈ
ਇਸ਼ਕ ਪੁਤਰ ਪਲੇਠੀ ਦਾ,
ਅਗਰ ਇਹ ਮਰ ਗਿਆ ਯਾਰੋ
ਤਾਂ ਮੈਨੂੰ ਮਰ ਗਿਆ ਸਮਝੋ ।

ਸਦਾ ਬਹਾਰ ਬਗੀਚੇ ਦੇ ਫੱਲ
ਲਾਹ ਕੇ ਕੱਚੇ ਵੇਚ ਰਿਹਾ ਹਾਂ ।
ਝੂਠਿਆਂ ਉੱਤੋਂ ਵਾਰ ਵਾਰ ਕੇ
ਧੁਰ ਦੇ ਸੱਚੇ ਵੇਚ ਰਿਹਾ ਹਾਂ ।
ਦਿਆ-ਹੀਣ, ਮੁਜ਼ਰਮ, ਅਪਰਾਧੀ
ਫੜਕੇ ਮੈਨੂੰ ਦਿਉ ਸਜਾਵਾਂ,

ਪਾਲਣ ਲਈ ਪਤਨੀ ਦੇ ਬੱਚੇ
ਆਪਣੇ ਬੱਚੇ ਵੇਚ ਰਿਹਾ ਹਾਂ।

ਬੰਦਾ ਨਾ ਬੰਦਗੀ ਨੂੰ ਸਮਝੇ
ਸੁਣਦਾ ਰੋਜ਼ ਕਥਾਵਾਂ।
ਰੂੜੀ ਲੈ ਕੇ ਅੰਮ੍ਰਿਤ ਵੰਡਣ
ਖੇਤੀਆਂ ਅਤੇ ਹਵਾਵਾਂ।
ਬੰਦਾ ਹੈ ਬੰਦੇ ਦਾ ਵੈਰੀ
ਰੁੱਖਾਂ ਤੋਂ ਕੁਝ ਸਿੱਖੇ,
ਤਪਸ਼ਾਂ ਸਹਿ ਕੇ ਜੋ ਵਰਤਾਉਂਦੇ
ਠੰਡੀਆਂ ਮਿੱਠੀਆਂ ਛਾਵਾਂ।

## ਕਸ਼ਮੀਰਨ ਧੀ ਨੂੰ ਚਿੱਠੀ

ਧੀ ਮੇਰੀ ਲਾਡਾਂ ਦੀ ਜਾਈ ਧੀ ਮੇਰੀ ਆਸਾਂ ਦੀ ਡੋਰੀ।
ਹੰਝੂ ਆਪਣੀ ਝੋਲੀ ਪਾਏ ਫੁੱਲ ਵਰਾ ਕੇ ਸੌਹਰੇ ਤੋਰੀ।

ਦਰਦ ਮੇਰੇ ਨੂੰ ਜਾਨਣ ਵਾਲੀ ਮੇਰੀਆਂ ਸੋਚਾਂ ਦੀ ਓ ਹਾਣੀ।
ਮੇਰੀ ਪੀੜ ਲੁੱਕੀ ਹੋਈ ਸਾਰੀ ਉਹਨੇ ਸੀ ਮੁਸਕਾ ਕੇ ਜਾਣੀ।

ਰੂਪ ਮੇਰੀ ਕਵਿਤਾ ਦਾ ਜੀਉਂਦਾ ਰੰਗ ਮੰਚ ਦੀ ਰੌਣਕ ਮੇਰੀ।
ਸੱਤ-ਰੰਗਾਂ ਦੀ ਪੀਂਘ ਵਾਂਗ ਓ ਕਦੇ ਕਦੇ ਪਾਏਗੀ ਫੇਰੀ।

ਉਹਦੇ ਪਾਸਿਉਂ ਆਉਣ ਹਵਾਵਾਂ ਮਹਿਕਿਆ ਮਹਿਕਿਆ ਵਿਹੜਾ ਜਾਪੇ।
ਬੋਲ ਰਹੀਆਂ ਖਿਲਰੀਆਂ ਚੀਜ਼ਾਂ ਸਾਂਭ ਲਵੇਗੀ ਆ ਕੇ ਆਪੇ।

ਇਸ ਨਗਰੀ ਦੀ ਸਾਰੀ ਮਿੱਟੀ ਉਹਦੀਆਂ ਤੋਰਾਂ ਤੋਂ ਹੈ ਜਾਣੂ।
ਨਾਂਅ ਉਹਦੇ ਸਾਲਾਂ ਨਾਲ ਬਦਲੇ ਤੋਸ਼ੀ ਗੁੱਡੀ ਰਾਣੋ ਮਾਣੂ।

ਉਸ ਦੀਆਂ ਮਿੱਠੀਆਂ ਜਿਦਾਂ ਅਸਾਨੂੰ ਉਹਦੇ ਰੋਸੇ ਬੜੇ ਪਿਆਰੇ,
ਕਈ ਵਾਰੀ ਮੈਂ ਕੱਠੇ ਕਰਕੇ ਚਾਅ ਘਰ ਦੇ ਸੀ ਉਸ ਤੋਂ ਵਾਰੇ।

ਤੰਗੀਆਂ ਦੇ ਵਿਚ ਉਸ ਦੇ ਅਥਰੂ ਕਦੇ ਨਾ ਮੈਥੋਂ ਗਏ ਸਹਾਰੇ।
ਚੰਨ ਮੈਂ ਧੀ ਦੇ ਮੱਥੇ ਲਾਇਆ ਕੇਸਾਂ ਦੇ ਵਿਚ ਜੜੇ ਸਤਾਰੇ।

ਅਕਲਾਂ ਉਹਦੀਆਂ ਲਿਸ਼ਕੀਆਂ ੨ ਵਿਦਿਆ ਉਹਦੀ ਸੁੱਲਜੀ ਹੋਈ।
ਉਹਦੀਆਂ ਲਾਵਾਂ ਵੇਲੇ ਮੇਰੀ ਇਕ ਅੱਖ ਹੱਸੀ ਇਕ ਅੱਖ ਰੋਈ।

ਮੈਂ ਆਪਣੇ ਗੁਲਦਸਤੇ ਵਿਚੋਂ ਫੁੱਲ ਸਹਿਜ ਨਾਲ ਉਥੇ ਧਰਿਆ।
ਮੇਰੇ ਇਸ ਪ੍ਰਵਾਰ ਦੇ ਵਾਂਗੂ ਉਹ ਪ੍ਰਵਾਰ ਹੈ ਭਰਿਆ ਭਰਿਆ।

"ਕਦੋਂ ਆਏਂਗੀ ਸੁੰਦਰ ਪੰਗਤੀ" ਚਿੱਠੀ ਦੇ ਵਿਚ ਹਰਫ਼ ਸਜਾਵਾਂ।
ਸਖੀਆਂ ਦੇ ਵਿਚ ਤੈਨੂੰ ਦੇਖਾਂ ਮੱਥਾ ਚੁੰਮ ਕੇ ਸੀਨੇ ਲਾਵਾਂ।

ਮੇਰੇ ਘਰ ਚੋਂ ਬਦਲੀ ਬਣਕੇ ਤੂੰ ਵੱਸੀ ਹੈਂ ਦੂਰ-ਦੁਰੇਡੇ।
ਤਾਂ ਮੈਂ ਜਾਣਾ ਉਸ ਬਾਗ ਵਿਚ ਛਹਿਬਰ ਤੇਰੀ ਹੱਸ ਹੱਸ ਖੇਡੇ।

ਤੇਰਿਆਂ ਸੁਪਨਿਆਂ ਦਾ ਜੋ ਰਾਜਾ ਉਸ ਦੇ ਸੁਪਨੇ ਪੂਰੇ ਕਰਨੇ।
ਉਹਦਿਆਂ ਥੱਕਿਆਂ ਅੰਗਾਂ ਦੇ ਵਿਚ ਅਤਰਾਂ ਦੇ ਤੂੰ ਕਤਰੇ ਭਰਨੇ।

ਦੇਸ਼ ਤੇਰਾ ਫੁੱਲਾਂ ਦਾ ਮਾਲੀ ਦੇਸ਼ ਤੇਰਾ ਸੇਬਾਂ ਦਾ ਵਾਲੀ।
ਦੋ ਦਿਲ ਜੇਕਰ ਮਿਲ ਕੇ ਹੱਸੇ ਝੂਮ ਪਏਗੀ ਡਾਲੀ ਡਾਲੀ।

ਤੈਨੂੰ ਵੇਂਦੀਆਂ ਨੇ ਦੋ ਥਾਵਾਂ ਇਕ ਨੇ ਸਾਂਭੀ ਇਕ ਨੇ ਜਾਈ।
ਪਿਆਰ ਨੂੰ ਜਿਹੜੀ ਵੰਡਣਾ ਜਾਣੇ ਉਹ ਨਹੀਂ ਹੁੰਦੀ ਧੀ ਪਰਾਈ।

ਇਹ ਪਰਬਤ ਇਹ ਗੁੰਜਲਾਂ ਰਸਤੇ ਸਾਡੇ ਰਾਹ ਦੀ ਰੌਣਕ ਬਣਦੇ।
ਮਹਿਰਮ ਰਹਿਣ ਦਿਲਾਂ ਦੀਆਂ ਬਣੀਆਂ ਮਾਪੇ ਲਾਡਲੀਆਂ ਨੇ ਜਣਦੇ।

ਲਾਡ ਮੇਰੇ ਨੇ ਹੋਰ ਵੀ ਇਥੇ ਪਰ ਤੂੰ ਮੇਰੀ ਪ੍ਰੀਤ ਸੁਨੱਖੀ।
ਅੱਖ ਦੀ ਪੁਤਲੀ ਵਾਂਗ ਮੈਂ ਤੇਰੀ ਜਿੰਦੜੀ ਸਾਂਭ ਸਾਂਭ ਕੇ ਰੱਖੀ।

ਜੀ ਕਰਦਾ ਸੀ ਤੈਨੂੰ ਦਿੰਦਾ ਜੱਗ ਸਾਰੇ ਦੀਆਂ ਸੁਹਣੀਆਂ ਦਾਤਾਂ।
ਗਰੀਬ ਲਿਖਾਰੀ ਦੇ ਸੱਕਿਆ ਹੈ ਤੈਨੂੰ ਮਿੱਠੀਆਂ ਪ੍ਰੀਤ-ਸੁਗਾਤਾਂ।

ਰੱਖੀ ਧੀਏ ਚੱਜ ਨਰੋਏ, ਰੱਖੀ ਧੀਏ ਬੋਲ ਮਖਾਣੇ।
ਝੀਲ, ਸਰੋਵਰ ਦੇ ਜੱਲ ਵਾਂਗੂ ਕਦੇ ਨਾ ਹੁੰਦੇ ਪਿਆਰ ਪੁਰਾਣੇ।

# ਸਾਡੀ ਤੇਗ਼

ਸਾਡੀ ਤੇਗ਼ ਵਿਚ ਧੜਕਦਾ ਦਿਲ ਰੱਤਾ,
ਰੱਜ ਰੱਜ ਕੇ ਪਿਆਰ ਇਹ ਮਾਣਦੀ ਹੈ।

ਜ਼ਰਾ ਨਿਕੀ ਸੀ ਵਦੀ ਪ੍ਰਵਾਨ ਚੜ੍ਹ ਗਈ,
ਅੱਜ ਇਹ ਵੀ ਸੰਸਾਰ ਦੇ ਹਾਣ ਦੀ ਹੈ।

ਨੋਕ ਨਾਲ ਮੁਟਿਆਰਾਂ ਦੇ ਘੁੰਡ ਲਾਹ ਕੇ,
ਚਿਰ ਤੋਂ ਸੁੱਤੀਆਂ ਬਿਜਲੀਆਂ ਰਾਣ ਦੀ ਹੈ।

ਇਹਦੀ ਧਾਰ ਦੇ ਨੈਣ ਨੇ ਬਹੁਤ ਤਿੱਖੇ,
ਵੇਂਹਦੇ ਸਾਰ ਇਹ ਨੀਤ ਪਛਾਣ ਦੀ ਹੈ।

ਇਹਦੀ ਅਮਨ ਤੇ ਜੰਗ ਦੀ ਵਿਉਂਤ-ਬੰਦੀ,
ਝੂਠ ਸੱਚ ਇਨਸਾਫ ਨੂੰ ਛਾਣਦੀ ਹੈ।

ਕਿਰਤ-ਘਣਾ ਤੇ ਦੁਸ਼ਮਨਾਂ ਵੇਖਿਆ 'ਏ,
ਖੇਡਾਂ ਖੂਨੀ ਵੀ ਖੇਡਣਾ ਜਾਣ ਦੀ ਹੈ।

## ਤੇਰੇ ਬਗ਼ੈਰ

ਕਸ਼ਮੀਰ ਤੇ ਨਹੀਂ ਫੱਬਦਾ ਰਿਹਾ ਤੇਰੇ ਬਗ਼ੈਰ ।
ਫੁੱਲਾਂ ਚੋਂ ਖ਼ੁਸ਼ਬੂ ਲੱਭਦਾ ਰਿਹਾ ਤੇਰੇ ਬਗ਼ੈਰ ।
ਹੂਰਾਂ ਤੇ ਦੇਵਤੇ ਵੀ ਸਭ ਮੈਲੇ ਜਿਹੇ ਨੇ ਜਾਪੇ,
ਮੂੰਹ ਵੇਖਦਾ ਵੀ ਸਭ ਦਾ ਰਿਹਾ ਤੇਰੇ ਬਗ਼ੈਰ ।
ਦਿਲ਼ ਸਵਰਗ ਦਾ ਸੀ ਡੱਲ ਦੇ ਸੁੰਦਰ ਕਨਾਰਿਆਂ ਤੇ,
ਜਲਵਾ ਅਧੂਰਾ ਰੱਬ ਦਾ ਰਿਹਾ ਤੇਰੇ ਬਗ਼ੈਰ ।
ਚੰਨ ਸੀ ਸ਼ਕਾਰਿਆਂ ਤੋਂ ਮਿੱਠੀ ਜਿਹੀ ਝਾਤ ਪਾਉਂਦਾ,
ਦਿਲ ਉਛਲਦਾ ਤੇ ਦੱਬ ਦਾ ਰਿਹਾ ਤੇਰੇ ਬਗ਼ੈਰ ।
ਆਖਣ ਨੂੰ ਤੇ ਇਹ ਹੈ ਕਿ ਮੇਵੇ ਬੜੇ ਨੇ ਖਾਂਦੇ,
ਕੁਝ ਰੋੜ ਜਿਹੇ ਹੀ ਚੱਬਦਾ ਰਿਹਾ ਤੇਰੇ ਬਗ਼ੈਰ ।
ਰਸਤੇ ਵੀ ਜਾਪਦੇ ਖੱਮ ਕੁਝ ਤੇਰੀ ਜ਼ੁਲਫ ਦਾ ਸਨ,
ਜਿਹਮ ਨਾਂ ਕਿਸੇ ਢੱਬਦਾ ਰਿਹਾ ਤੇਰੇ ਬਗ਼ੈਰ ।
ਸ਼ਬਨਮ ਜਿਹੀ ਸੀ ਪੈ ਰਹੀ ਨਵਿਆਂ ਨਜ਼ਾਰਿਆਂ ਤੇ,
ਮਚਕੋੜਿਆ ਲੱਕ ਪੱਬਦਾ ਰਿਹਾ ਤੇਰੇ ਬਗ਼ੈਰ ।

# ਹਿੰਦ ਰੂਸ ਮਿਤਰਤਾ

ਬਾਵਾਂ ਰੂਸ ਅਤੇ ਸਾਡੇ ਹਿੰਦ ਦੀਆਂ
ਇਕ ਨਵਾਂ ਸਮਾਜ ਉਸਾਰ ਦੀਆਂ ।
ਵੱਡੇ ਅਮਨ ਦੇ ਰੁੱਖ ਦੀ ਛਾਂ ਹੇਠਾਂ
ਪੀਂਘਾਂ ਝੂਟ ਰਹੀਆਂ ਨੇ ਪਿਆਰ ਦੀਆਂ ।
ਗੀਤ ਗੂੰਜਦੇ ਜਾ ਰਹੇ ਘੁਘੀਆਂ ਦੇ
ਚਾਲਾਂ ਬਾਜ਼ ਦੀਆਂ ਹਰ ਥਾਂ ਹਾਰ ਦੀਆਂ
ਭਾਰਤ-ਮਾਂ ਦੇ ਚਾ ਸੰਗੀਤ ਬਣ ਗਏ
ਪੌਣਾਂ ਸੁੰਘ ਕੇ ਆਈ ਬਹਾਰ ਦੀਆਂ ।

ਲੋਕਾਂ ਸਾਰਿਆਂ ਨੈਣ ਵਿਛਾਏ ਏਦਾਂ
ਨੈਣ ਠਾਰ ਦਿਤੇ ਆਇਆਂ ਮਿਤਰਾਂ ਦੇ ।
ਅਮਨ ਦੋਖੀਆਂ ਨੂੰ ਕਾਂਬਾ ਛਿੜ ਪਿਆ ਏ
ਭਾਂਡੇ ਭੱਜਦੇ ਜਾਂਦੇ ਚਲਿਤਰਾਂ ਦੇ ।

ਗੰਗਾ ਗਈ ਤੇ ਵੋਲਗਾ ਜਸ਼ਨ ਕੀਤੇ
ਆਈ ਵੋਲਗਾ ਗੰਗਾ ਨਵਾਜਿਆ ਏ ।

ਕੋਹ-ਕਾਫ਼ ਦਾ ਹੁਸਨ ਅਦਾ ਲੈ ਕੇ
ਕੋਹ-ਹਿਮਾਲੀਆ ਕੋਲ ਬਰਾਜਿਆ ਏ ।
ਯੂਕਰੇਨ ਪੰਜਾਬ ਦੀ ਕਣਕ ਮਿਲ ਕੇ
ਘੇਰਾ ਇਕ ਵਿਉਂਤ ਦਾ ਸਾਜਿਆ ਏ ।
ਵੀਰ ਮਾਸਕੋ ਦੀ ਦਿੱਲੀ ਭੈਣ ਨੇ ਵੀ
ਦਿਲ ਖੋਹਲ ਕੇ ਕੀਤੀ ਤਵਾਜਿਆ ਏ ।

ਲਾਟ ਕੁਤਬ ਦੀ ਕਰਿਮਲਨ ਦੇ ਵਾਸੀਆਂ ਨੂੰ
ਖੜੀ ਸਦੀਆਂ ਤੋਂ ਪਈ ਉਡੀਕਦੀ ਸੀ ।
ਤਾਜ ਮਹਿਲ ਅੰਦਰ ਜ਼ਬਰ ਹੇਠ ਦੱਬੀ
ਕਿਰਤ ਮਿਲਣ ਦੀ ਸੋਚ ਉਲੀਕਦੀ ਸੀ ।

ਨਿੱਘੀ ਗੱਦ ਵਿਚੋਂ ਦਿਲੀ ਦਸਦੀ ਏ
ਸੋਸ਼ਲਿਜ਼ਮ ਦੇ ਦੇਸ਼ ਦੀਆਂ ਕਰਾਮਾਤਾਂ ।
ਜੁਗ ਲਿਸ਼ਕ ਦਾ ਪਿਆ ਮਸ਼ੀਨਰੀ ਦਾ
ਮੁੱਕ ਚਲੀਆਂ ਕਾਲੀਆਂ ਸਭ ਰਾਤਾਂ ।
ਪਰ੍ਹਦੇ ਲਾਹ ਕੇ ਸਾਰੇ ਮੁਨਾਫਿਆਂ ਦੇ
ਸਾਇੰਸ ਮਾਰਦੀ ਪਈ ਏ ਨਿਤ ਝਾਤਾਂ ।
ਪੈ ਰਹੀਆਂ ਨੇ ਸਾਰਿਆਂ ਘਰਾਂ ਅੰਦਰ
ਹਿੰਦ ਰੂਸ ਦੀਆਂ ਵੰਨੋ-ਵੰਨ ਬਾਤਾਂ ।

ਗੁਰੂ ਦੇਵ ਟੈਗੋਰ ਦੀ ਧਰਤ ਉੱਤੇ
ਉਹ ਮਹਾਤਮਾ ਟਾਲਸਟਾਈ ਆਇਆ ।

ਹੱਸੇ ਗੋਰਕੀ ਨਾਲ ਪ੍ਰੇਮ ਚੰਦਰ
ਸਮਾਂ ਨੱਚਦਾ ਨਾਲ ਸ਼ਹਿਨਾਈ ਆਇਆ ।

ਫੁੱਲ ਦੋਸਤੀ ਦਾ ਝੋਲੀ ਵਿਚ ਪਾ ਕੇ
ਸ਼ਾਨਾਂ ਉੱਚੀਆਂ ਨੇ ਹਿੰਦੁਸਤਾਨ ਦੀਆਂ ।
ਨਹਿਰੂ ਵਾਲੀਆਂ ਬਾਵਾਂ ਦੇ ਮੇਲ ਅੰਦਰ
ਹਿੱਕਾਂ ਫੁੱਲੀਆਂ ਸਾਰੇ ਜਹਾਨ ਦੀਆਂ ।
ਜੰਗ-ਬਾਜ਼ ਕੱਲੇ ਪਏ ਕਰਿਜ਼ਦੇ ਨੇ
ਨਾੜਾਂ ਨਾਪਦੇ ਖੂਨੀ ਸ਼ਿਤਾਨ ਦੀਆਂ ।
ਬੂਹੇ ਖੋਹਲ ਦਿਤੇ ਸਾਰੇ ਕੁਦਰਤਾਂ ਦੇ
ਪਈਆਂ ਬਰਕਤਾਂ ਬੌੜ੍ਹ ਭਗਵਾਨ ਦੀਆਂ ।

ਅੱਜ ਤੱਕੋ ਕਸ਼ਮੀਰ ਦੇ ਮੋਢਿਆਂ ਤੋਂ
ਹੋਇਆ ਸੱਚ ਤੇ ਸੁੱਖਾਂ ਦਾ ਚਾਨਣਾ ਏ ।
ਨੈਣਾਂ ਵਾਲਿਆਂ ਨੈਣਾਂ ਦੀ ਪਰਖ ਕੀਤੀ
ਦਿਲਾਂ ਵਾਲਿਆਂ ਦਿਲ ਪਛਾਨਣਾ ਏ ।

ਸਵਰਗੀ ਧਰਤ ਦੇ ਮਿਤਰੋ ਸਦਾ ਸਾਥੋਂ
ਸਾਡੇ ਪ੍ਰੇਮ ਦਾ ਭਿੱਜਾ ਸਲਾਮ ਖੜਿਉ ।
ਗਿਰਦੇ ਮਿਤਰਤਾ ਦੇ ਝੁਮਰ ਰਹੇ ਪਾਉਂਦੀ
ਖੁਸ਼ੀਆਂ ਭਰੀ ਸਾਡੀ ਸੁਬਾ-ਸ਼ਾਮ ਖੜਿਉ ।
ਸਾਡਾ ਦੇਸ਼ ਚਾਵੇ ਤੁਸਾਂ ਵਾਂਗ ਹੋਣਾ
ਇਹਦੀ ਆਸ ਦਾ ਹਾਲ ਤਮਾਮ ਖੜਿਉ ।

ਸਾਡੇ ਇਸ਼ਕ ਦਾ ਵਣਜ ਮਸ਼ਹੂਰ ਸਾਰੇ
ਬੇ-ਨਜ਼ੀਰ ਹੈ ਇਹ ਇਨਾਮ ਖੜਿਉ ।

ਅਸੀਂ ਸੰਹੁ ਸ਼ਹੀਦਾਂ ਦੀ ਖਾ ਕਹਿੰਦੇ
ਵੱਟ ਪੈਣ ਨਾ ਦਿਆਂਗੇ ਪਿਆਰ ਉੱਤੇ ।
ਕਿਆਮਤ ਤੱਕ ਜੀਵੋ ਵੱਧੋ ਰੰਗ ਮਾਣੋ
ਕਿਆਮਤ ਕਦੇ ਨਾ ਆਏ ਸੰਸਾਰ ਉੱਤੇ ।

## ਗੀਤ

ਪੰਜਾਬ ਵਿਚੋਂ ਆ ਕੁੜੀ ਏ
ਤਨੂੰ ਸੱਦਦੀ ਏ ਹੂਰ ਕਸ਼ਮੀਰੀ ।
ਨੀ ਬਾਗ਼ ਇਥੇ ਹੱਸ ਹੱਸ ਕੇ
ਖੇਤਾਂ ਤੇਰਿਆਂ ਦੀ ਮੰਗਦੇ ਅਮੀਰੀ

ਨੀ ਇਥੋਂ ਦੀਆਂ ਝੀਲਾਂ ਪਿਆਰੀਆਂ
ਜਦੋਂ ਤਾਰੀਆਂ ਦੋਹਾਂ ਨੇ ਲਾਈਆਂ
ਨੀ ਸਰੂਆਂ ਚਨਾਰਾਂ ਆਖਣਾਂ
ਆਈਆਂ ਦੋ ਰੰਗੀਆਂ ਮੁਰਗਾਈਆਂ ।
ਨੀ ਚੁੰਨੀ ਲੈ ਕੇ ਉੱਡਦੀ ਆ
ਜਿਵੇਂ ਫੁੱਲਾਂ ਉੱਤੇ ਉੱਡਦੀ ਭੰਬੀਰੀ । ਪੰਜਾਬ......

ਇਹਦਿਆਂ ਪਹਾੜਾਂ ਵਿਚ ਨੀ
ਪਿਆ ਵੱਸਦਾ ਏ ਰੱਬ ਸੋਨੇ-ਰੰਗੀਏ ।
ਨੀ ਵੰਨੋ-ਵੰਨ ਕਲੀਆਂ ਦਾ
ਗੁੱਤਾਂ ਤੇਰੀਆਂ 'ਚ ਗਜਰਾਂ ਟੁੰਗੀਏ ।

ਨੀ ਲੰਮੀਆਂ ਨੇ ਦੋ ਸੁਰਗਾਂ
ਰੇਖਾ ਇਕ ਜਿੰਨ੍ਹਾਂ ਦੋਹਾਂ ਦੀ ਲਕੀਰੀ। ਪੰਜਾਬ......

ਜਿਹਲਮ ਦੇ ਕੰਢੇ ਕੰਢੇ ਨੀ
ਵੇਖ ਚੰਨ ਪਿਆ ਭੋਰਦਾ ਪਤਾਸੇ।
ਪਾਣੀਆਂ ਦੇ ਘਰਾਂ ਵਿਚ ਨੀ
ਮੁੱਕ ਜਾਂਦੇ ਨੇ ਪੰਜਾਬ ਦੇ ਚਮਾਸੇ।
ਕੋਇਲਾਂ ਅਤੇ ਬੁਲਬਲਾਂ ਨੇ
ਫੁੱਲ ਪੱਤੀਆਂ ਦੀ ਪਾਈ ਏ ਜੰਜੀਰੀ। ਪੰਜਾਬ......

ਨੀ ਸਾਡਿਆਂ ਸਵਰਗਾਂ ਨੂੰ
ਮੈਲੀ ਅੱਖ ਵੀ ਜੇ ਤੱਕਿਆ ਡੈਣਾ।
ਫੁੱਲਾਂ ਦੇ ਅੰਗਾਰ ਬਣਨੇ
ਅਸਾਂ ਬਿਜਲੀਆਂ ਬਣ ਕੇ ਪੈਣਾ।
ਯੋਧਿਆਂ ਦੇ ਖ਼ੂਨ ਨਾਲ ਨੀ
ਅਸਾਂ ਸਿੰਜਣੀ ਏਂ ਦੇਸ਼ ਦੀ ਪਨੀਰੀ

ਪੰਜਾਬ ਵਿਚੋਂ ਆ ਕੁੜੀਏ
ਤੈਨੂੰ ਸੱਦਦੀ ਏ ਹੂਰ ਕਸ਼ਮੀਰੀ।
ਨੀ ਬਾਗ਼ ਇਥੇ ਹੱਸ ਹੱਸ ਕੇ
ਖੇਤਾਂ ਤੇਰਿਆਂ ਦੀ ਮੰਗਦੇ ਅਮੀਰੀ।

## ਗ਼ਜ਼ਲ

ਖ਼ੂਬ ਹੋਏ ਨੇ ਇਸ਼ਾਰੇ ਰਾਤ ਭਰ ।
ਰੱਜ ਕੇ ਟੁੱਟੇ ਸਤਾਰੇ ਰਾਤ ਭਰ ।

ਕਸਮ ਲੈ ਕੇ ਜ਼ਿੰਦਗੀ ਦੀ ਕਈ ਵਾਰ;
ਹੱਸ ਕੇ ਲਾਏ ਨੇ ਲਾਰੇ ਰਾਤ ਭਰ ।

ਹੱਥ ਵਧਾਣੋ ਝੱਕਦੇ ਰਹੇ ਹਰ ਘੜੀ,
ਚੰਨ ਤੋਂ ਲੱਗੇ ਪਿਆਰੇ ਰਾਤ ਭਰ ।

ਅੱਖੀਆਂ ਦੀ ਤਾਂਗ ਤਰਲੇ ਲੈ ਹਟੀ,
ਥੱਕ ਕੇ ਲੰਘੇ ਸਹਾਰੇ ਰਾਤ ਭਰ ।

ਮੇਲ ਦੇ ਲਈ ਭਟਕਦੇ ਰਹੇ ਸਜਣੋ,
ਉਸ ਈਸ਼ਵਰ ਦੇ ਦਵਾਰੇ ਰਾਤ ਭਰ ।

ਆਪਣੇ ਗੱਲ ਪਾ ਕੇ ਕਫਨੀ ਮੌਤ ਦੀ,
ਕਿਸੇ ਦੇ ਗੇਸੂ ਸਵਾਰੇ ਰਾਤ ਭਰ ।

ਸਬਰ ਪੀ ਕੇ ਝੱਕ ਖਾ ਕੇ ਤੜਪ ਸਹਿਕੇ,
ਇਸ ਤਰ੍ਹਾਂ ਹੋਏ ਗੁਜ਼ਾਰੇ ਰਾਤ ਭਰ ।

# ਕਸ਼ਮੀਰ ਦੀ ਮੁਟਿਆਰ

ਨੀ ਕਸ਼ਮੀਰ ਦੀਏ ਮੁਟਿਆਰੇ ।
ਤੇਰੀ ਧਰਤ ਨੇ ਅੰਗ ਅੰਗ ਤੇਰੇ
ਮਹਿਕੇ ਚਾਨਣ ਨਾਲ ਸ਼ਿੰਗਾਰੇ ।

ਰੁੱਤਾਂ ਨੇ ਤੇਰਾ ਜੋਬਨ ਘੜਿਆ
ਫੁੱਲਾਂ ਨੇ ਰੰਗ ਆਪਣਾ ਲਾਇਆ
ਸੇਂਬਾਂ ਤੈਨੂੰ ਲਾਲੀ ਦਿਤੀ
ਰੁੱਖਾਂ ਦਿਤਾ ਮਿੱਠਾ ਸਾਇਆ
ਕੋਈ ਨਾ ਤੈਨੂੰ ਤਕ ਤਕ ਰੱਜੇ
ਕੋਈ ਨਾ ਤੈਨੂੰ ਦਿਲੋਂ ਵਸਾਰੇ ।

ਤੇਰੀਆਂ ਝੀਲਾਂ ਦੇ ਵਿਚ ਦਿਸਦਾ
ਮੂੰਹ ਕੁਦਰਤ ਨੂੰ ਆਪਣਾ ਸਾਰਾ
ਤੇਰੇ ਰੂਪ ਦੇ ਵਿਚੋਂ ਮਿਲਦਾ
ਆਸ਼ਕ ਨੂੰ ਜੀਵਨ ਲਈ ਲਾਰਾ
ਤੇਰਿਆਂ ਬਾਗ਼ਾਂ ਵਿਚ ਨਹੀਂ ਰਹਿੰਦੇ
ਨੈਣਾਂ ਅੰਦਰ ਬੰਦ ਇਸ਼ਾਰੇ ।

ਤੇਰਿਆਂ ਚਸ਼ਮਿਆਂ ਤੋਂ ਜਲ ਪੀ ਕੇ
ਜ਼ਿੰਦਾਂ ਨੇ ਤਰਿਹਾਈਆਂ ਅੜੀਏ
ਤੇਰੇ ਕੇਸਰੀ ਪੱਟਾਂ ਉੱਤੇ
ਨੀਂਦਾਂ ਮੂਲ ਨਾ ਆਈਆਂ ਅੜੀਏ
ਸੰਘਣੀਆਂ ਧੁੱਪਾਂ ਦੇ ਅੰਦਰ
ਕੱਠੇ ਹੋ ਗਏ ਬਦਲ ਸਾਰੇ ।

ਨੀ ਕਸ਼ਮੀਰ ਦੀਏ ਮੁਟਿਆਰੇ
ਤੇਰੀ ਧਰਤ ਨੇ ਅੰਗ ਅੰਗ ਤੇਰੇ
ਮਹਿਕੇ ਚਾਨਣ ਨਾਲ ਸ਼ਿੰਗਾਰੇ ।
ਤਕਣੀ ਤੇਰੀ ਪੀਂਦਿਆਂ ਪੀਂਦਿਆਂ
ਪੱਚ ਗਈਆਂ ਨੇ ਯਾਦਾਂ ਸੱਭੇ
ਥਾਂ ਥਾਂ ਪਿਆ ਚਨਾਰਾਂ ਵਿਚੋਂ
ਹਰ ਭੌਰਾ ਕੋਈ ਮੋਤੀ ਲੱਭੇ
ਤੈਨੂੰ ਮਾਨਣ ਲਈ ਗੁਲਾਬੋ
ਮੌਤ ਵੀ ਮੰਗਦੀ ਸਾਹ ਉਧਾਰੇ ।

ਤੋਰ ਮਟਕਦੀ ਲਹਿਰੀਂ ਤੁਰਦੀ
ਕਦਮ ਕਦਮ ਤੇ ਫੁੱਲ ਖਿੜ ਪੈਂਦੇ
ਸੱਤ-ਰੰਗੀਆਂ ਨੇ ਜੋਬਨ ਧੋਤਾ
ਫਿਰਨ ਸ਼ਕਾਰੇ ਸਦਕੇ ਲੈਂਦੇ
ਨੀ ਚੰਨੀਏਂ ਤੇਰੇ ਪੈਰੀਂ ਰੁਲਦੇ
ਵੇਖੇ ਸਾਰੀ ਰਾਤ ਸਿਤਾਰੇ ।

ਹਰੇ ਹਰੇ ਪਰ਼ਬਤ ਜਿਹੇ ਜ਼ੇਰੇ
ਬਰਫ਼ਾਂ ਜਿਹਾ ਸੁਭਾ ਸਹਾਉਣਾ
ਤੈਥੋਂ ਬੁੱਕ ਹਾਸੇ ਦਾ ਮੰਗਣਾ
ਜਿਸ ਨੇ ਤੇਰੇ ਸਵਰਗੀ ਆਉਣਾ
ਤੇਰੇ ਬੋਲ ਚੈਰੀ ਦੇ ਦਾਣੇ
ਕਿਸੇ ਨਾ ਉਥੋਂ ਆਂਦੇ ਨਾਰੇ ।

ਤੇਰੇ ਕਦਮੀ ਢਹਿ ਪਈਆਂ ਸਨ
ਮੁਗਲਾਂ ਦੇ ਹੱਥੋਂ ਤਲਵਾਰਾਂ
ਤੇਰੀਆਂ ਝਲਕਾਂ ਵਿਚ ਡਬੋਇਆਂ
ਰਾਜ ਸਾਰਾ ਸਿੰਘਾਂ ਸਰਦਾਰਾਂ
ਲੂਹ ਜਾਂਦੇ ਪਰ ਪਤਾ ਨਾ ਦਿੰਦੇ
ਤੇਰੇ ਠੰਡੇ ਠਾਰ ਸ਼ਰਾਰੇ ।

ਜੱਗ ਸਾਰੇ ਨੇ ਤੇਰੀਆਂ ਲਾੜੋ
ਵੱਨ-ਵੱਨ ਪ੍ਰਕਰਮਾਂ ਲਈਆਂ
ਜੰਗ ਅਮਨ ਦੀਆਂ ਦੋ ਕਿਤਾਬਾਂ
ਤੇਰੇ ਚੌਂਕੇ ਦੇ ਵਿਚ ਪਈਆਂ
ਆਪਣਾ ਹੁਸਨ, ਹੁਨਰ ਤੇ ਕੁਦਰਤ
ਸਾਂਭ ਕੇ ਰੱਖੀਂ ਆਪਣੇ ਦੁਵਾਰੇ ;
ਨੀ ਕਸ਼ਮੀਰ ਦੀਏ ਮੁਟਿਆਰੇ
ਤੇਰੀ ਧਰਤ ਨੇ ਅੰਗ ਅੰਗ ਤੇਰੇ
ਮਹਿਕੇ ਚਾਨਣ ਨਾਲ ਸ਼ਿੰਗਾਰੇ ।

✪

# ਪੁਣਛ ਤੇ ਕਸ਼ਮੀਰ

ਰਸਤੇ ਡੰਡੀਆਂ ਤੇ ਸੜਕਾਂ ਮਿਲਦੀਆਂ ਨੇ
ਨਾੜਾਂ ਜਿਸ ਤਰ੍ਹਾਂ ਇਕ ਸਰੀਰ ਦੀਆਂ।

ਮਾਣ ਨਾਲ ਹੈ ਹਿੱਕ ਫਲਾਈ ਫਿਰਦਾ
ਬਾਵਾਂ ਦੋ ਨੇ ਭਾਰਤੀ ਵੀਰ ਦੀਆਂ।

ਹਿੱਕ ਵੈਰੀ ਦੀ ਚੀਰ ਕੇ ਲੰਘ ਜਾਂਦਾ
ਧਾਰਾਂ ਦੋ ਨੇ ਤਿੱਖੀਆਂ ਤੀਰ ਦੀਆਂ।

ਪਿਆਰੀ ਭਾਰਤ ਦੇ ਮਹਿਕਦੇ ਬੰਨਿਆਂ ਤੇ,
ਹੱਦਾਂ ਦੋ ਨੇ ਇਕ ਲਕੀਰ ਦੀਆਂ।

ਰੂਪ, ਪਿਆਰ, ਖੇੜਾ ਦਿਲ ਨੂੰ ਮੋਹਣ ਵਾਲਾ
ਝਲਕਾਂ ਦੋ ਨੇ ਇਕ ਤਸਵੀਰ ਦੀਆਂ।

ਰੁੱਤਾਂ ਪਰਬਤਾਂ ਫੁੱਲਾਂ ਨੇ ਮੰਨਿਆ ਹੈ
ਸਾਂਝਾਂ ਮੁੱਡ ਤੋਂ ਪੁਣਛ ਕਸ਼ਮੀਰ ਦੀਆਂ।

## ਜਵਾਹਰ ਸੁਰੰਗ

ਅੱਖਾਂ ਜਵਾਹਰ ਸੁਰੰਗ ਦੀਆਂ
ਖੁਹਲੀਆਂ ਨਿਆਰੀਆਂ।
ਕਸ਼ਮੀਰ ਦਿਆਂ ਸਵਰਗਾਂ ਨੂੰ
ਲਗਦੀਆਂ ਨੇ ਪਿਆਰੀਆਂ।

ਨਵੀਆਂ ਉਸਾਰੀਆਂ ਨੇ,
ਰਾਹ ਰੁਸ਼ਨਾਏ ਨੇ।
ਵੈਰੀ-ਨਾਗ ਧਰਤ ਉੱਤੇ
ਅੰਬਰ ਲੈ ਆਏ ਨੇ।
ਮਿਹਨਤੀ ਦੇ ਹੱਥਾਂ ਵਿਚ
ਕਰਾਮਾਤਾਂ ਭਾਰੀਆਂ।

ਜਾਪ ਦੀਆਂ ਇਹ ਨੇ ਅੱਖਾਂ
ਦੋਏਂ ਭਾਰਤ-ਮਾਂ ਦੀਆਂ
ਡਾਲੀਆਂ ਨੇ ਗੂੜੀ ਮਿੱਠੀ
ਸੂਹਣੀ ਜਿਹੀ ਛਾਂ ਦੀਆਂ।

ਹੱਸੀਆਂ ਪਹਾੜਾਂ ਦਿਆਂ
ਪਾਸਿਆਂ ਤੇ ਕਿਆਰੀਆਂ ।

ਰਸਤਿਆਂ ਦੀ ਸਾਂਝ ਦੀਆ
ਗੰਢਾਂ ਗਈਆਂ ਪੀਚੀਆਂ ।
ਛਾਪਾਂ ਜਿਹੀਆਂ ਪਾਕੇ
ਮਿਲ ਗਈਆਂ ਦੋਏਂ ਚੀਚੀਆਂ ।
ਜ਼ਿੰਦਗੀ ਦੀ ਦਾਤ ਵੇਖੋ
ਬਖਸ਼ੀ ਹੈ ਉਸਾਰੀਆਂ ।

ਵੈਰੀਆਂ ਦੀ ਹਿੱਕ ਵਿਚ
ਪੈ ਗਏ ਦੋ ਛੇਕ ਨੇ ।
ਸਾਰੇ ਜੱਗ ਲਈ ਇਹ ਤਾਂ
ਸ਼ਾਂਤੀ ਦੀ ਹੇਕ ਨੇ
ਝੱਗ ਵਾਂਗ ਬੈਠ ਗਈਆਂ
ਸਾਜ਼ਸਾਂ ਨੇ ਸਾਰੀਆਂ ।

ਜਿਨ੍ਹਾਂ ਹੈ ਬਣਾਈ ਹੁੰਦੀ
ਉਹਨਾਂ ਦੀ ਜੈ-ਕਾਰ ਹੈ ।
ਇਹੋ ਜਿਹੀ ਜੱਗ ਉੱਤੇ
ਕਿਤੇ ਕਿਤੇ ਸੈਰ ਹੈ ।
ਫੁੱਲਾਂ ਵਾਂਗ ਹੱਸ ਹੱਸ

ਲੰਘਦੀਆਂ ਨੇ ਸਵਾਰੀਆਂ ।
ਕਾਫ਼ਲਾ ਤਰੱਕੀਆਂ ਦਾ
ਕਦੇ ਵੀ ਨਾ ਰੁੱਕੇਗਾ
ਸਾਡਾ ਇਤਹਾਸ ਕਿਸੇ
ਅੱਗੇ ਵੀ ਨਾ ਝੁੱਕੇਗਾ
ਜੋੜ ਲਈਆਂ ਆਸ਼ਕਾਂ ਨੇ
ਹੋਣੀ ਨਾਲ ਯਾਰੀਆਂ

ਅੱਖਾਂ ਜਵਾਹਰ ਸੁਰੰਗ ਦੀਆਂ
ਖੁਹਲੀਆਂ ਨਿਆਰੀਆਂ ।
ਕਸ਼ਮੀਰ ਦਿਆਂ ਸਵਰਗਾਂ ਨੂੰ
ਲੱਗਦੀਆਂ ਨੇ ਪਿਆਰੀਆਂ ।

(*)

## ਗੁਲਮਰਗ ਵਿਚ ਤੇਰੀ ਯਾਦ

ਚੱਲ ਮਾਹੀ ਫੁੱਲਾਂ ਦੇ ਉਹਲੇ ।

ਜਿੱਥੇ ਸਾਡੇ ਫ਼ਿਕਰਾਂ ਅੰਦਰ
ਮਹਿਕਾਂ ਧੜਕਣ ਸੱਭੇ ਮਾਹੀਆ
ਜਿੱਥੇ ਸਾਡਾ ਪੌਣਾਂ ਵਾਂਗੂ
ਘੁਲ ਮਿਲ ਜਾਵੇ ਸਾਰਾ ਦਾਈਆ
ਜਿੱਥੇ ਸਾਡੇ ਅਥਰੂਆਂ ਚੋਂ
ਹਾਸੇ ਕਿਰਨ ਸੁਨੈਹਰੀ ਸੂਹੇ
ਲਾਹ ਦੇ ਅੱਜ ਇਹ ਵੱਨ-ਸੁਵੱਨਾ
ਗੱਲ ਪਾਇਆ ਜੋ ਸਾਡੇ ਪਾਈਆ ।

ਬੁਲਬੁਲ ਬਹੇ ਫੁੱਲਾਂ ਦੀ ਛਾਵੇਂ
ਮੈਂ ਤੇਰੇ ਸੰਘ ਟਹਿਕਾਂ ਗੋਰੀ
ਚੱਲ ਮਾਹੀ ਫੁੱਲਾਂ ਦੇ ਉਹਲੇ ।

ਨੀਲੇ ਨੀਲੇ ਅੰਬਰਾਂ ਹੇਠਾਂ
ਹਰੀਆਂ ਹਰੀਆਂ ਕਾਂਗਾਂ ਚੜ੍ਹੀਆਂ

ਮੱਨ ਵਿਚ ਬਦਲ ਘੁਲਦੇ ਬਣਦੇ
ਚੀਲਾਂ ਸਿੱਦੀਆਂ ਸਾਗਾਂ ਫੜੀਆਂ
ਅਥਰੂਆਂ ਦੇ ਵਹਿਣ ਇਹ ਕਿਧਰੇ
ਬਰਫਾਂ ਬਣ ਨਾ ਜਾਵਣ ਅੜਿਆ
ਹਿਰਦੇ ਦੇ ਘਾ ਸੁੱਕ ਚੱਲੇ ਨੇ
ਥੱਕ ਚਲੀਆਂ ਨੇ ਤਾਂਗਾਂ ਖੜੀਆਂ ।

ਫੁੱਲ ਸਾਰੇ ਗੁਲਮਰਗ ਦੇ ਮਿਤਰਾ
ਰੂਪ ਮੇਰੇ ਦੇ ਤਿਹਾਏ ਰਹਿੰਦੇ
ਚੱਲ ਮਾਹੀ ਫੁੱਲਾਂ ਦੇ ਉਹਲੇ ।

ਖਿਲਨ-ਮਰਗ ਮੇਰੇ ਨੇ ਸੁੰਢੇਂ
ਚਾਂਦੀ ਪਰਬਤ ਪਰਬਤ ਜੰਮਦੀ
ਪਈ ਖਿਜ਼ਾਂ ਦੀ ਸੀਤ ਚੰਨ ਵੇ
ਰੁੱਤ ਮੇਰੀ ਦੇ ਪੱਤੇ ਝੰਮਦੀ
ਵੇਖ ਰਾਣੀ ਦੇ ਮੰਦਰ ਗਿਰਦੇ
ਫੁੱਲਾਂ ਨੇ ਸਿਰ ਨੀਵੇਂ ਕੀਤੇ
ਰੰਗ-ਬਰੰਗੇ ਸੂਰਜ-ਮੁਖੀਆਂ
ਦੀ ਹੈ ਕਿਸਮਤ ਕੰਬਦੀ ਕੰਬਦੀ ।

ਧੁੱਪਾਂ ਦੇ ਕੋਲ ਤੱਤੀਆਂ ਸੂਈਆਂ
ਬੱਦਲਾਂ ਦੇ ਕੋਲ ਠੰਡੀਆਂ ਸੂਲਾਂ
ਚੱਲ ਮਾਹੀ ਫੁੱਲਾਂ ਦੇ ਉਹਲੇ ।

ਗਏ ਰਾਜੇ ਦੇ ਮਹਿਲਾਂ ਜੇਡਾ
ਮੇਰਾ ਵੀ ਉੱਚਾ ਹੈ ਬੰਗਲਾ
ਚੰਦ ਸੂਰਜ ਮੈਨੂੰ ਪਹਿਲਾਂ ਮਿਲਦਾ
ਚਿੱਤ ਤੇਰੇ ਬਿਨ ਕੰਗਲਾ ਕੰਗਲਾ
ਤੰਨ ਦਾ ਮਾਲਕ ਹੈ ਪ੍ਰਛਾਵਾਂ
ਰੂਹ-ਕਵਾਰੀ ਤੈਨੂੰ ਸਹਿ ਕੇ
ਅੰਦਰ ਦੇ ਬੁੱਲ ਰਹਿਣ ਪਿਆਸੇ
ਬਾਹਰੋਂ ਰੂਪ ਮੇਰਾ ਹੈ ਰੰਗਲਾ।

ਫੁੱਲ ਸੁੱਕ ਚੱਲੇ ਪੱਤ ਝੜ ਚੱਲੇ
ਟਾਣੀ ਤੇ ਫੱਲ ਟਹਿਕਣ ਲੱਗੇ
ਚੱਲ ਮਾਹੀ ਫੁੱਲਾਂ ਦੇ ਉਹਲੇ।

ਹਰ ਰੁੱਤੇ ਇਥੇ ਹੱਟ ਵ ਸਜਣਾ
ਚੀਲਾਂ ਦੇ ਝੁੰਡਾਂ ਵਿਚ ਵਿਹਲੇ
ਹਰ ਰੁੱਤੇ ਨੇੜ੍ਹੇ ਤੇ ਦੂਰੋਂ
ਦੇਸ਼-ਬਦੇਸ਼ੋ ਆਉਂਦੇ ਟੋਲੇ
ਰਾਗ ਤੇਰੀਆਂ ਤੋਰਾਂ ਦਾ ਮੈਂ
ਕਦੇ ਨਾ ਸੁਣਿਆਂ ਆਪਣੇ ਗੁਲਸ਼ਨ
ਜੂੜੇ ਦੇ ਫੁੱਲਾਂ ਦੇ ਮੂੰਹ ਤੇ
ਹਥ ਪ੍ਰੀਤ ਦੇ ਕਦੇ ਨਾ ਖੇਲੇ।

ਪਰਬਤ ਦੇ ਮੈਂ ਲੱਕ ਦਵਾਲੇ
ਰੱਬ ਜਾਣੇ ਕਿਉਂ ਬਾਵਾਂ ਵਲੀਆਂ

ਚੱਲ ਮਾਹੀ ਫੁੱਲਾਂ ਦੇ ਉਹਲੇ।
ਸ਼ਾਹ-ਚਸ਼ਮੇ ਜੱਦ ਝਰ ਝਰ ਕਰਦੇ
ਯਾਦਾਂ ਨੂੰ ਆ ਜਾਂਦਾ ਪਾਣੀ
ਗੁਲੇਲਾਲਾ ਨੂੰ ਖੇਤੋਂ ਫੜ ਕੇ
ਵਿਹੜੇ ਲੈ ਆਈ ਨਜ਼ਰ ਸੁਆਣੀ
ਤੇਰੀ ਯਾਦ ਦੀ ਚੀਲ ਦਵਾਲੇ
ਮੈਂ ਸੋਚਾਂ ਦੀਆਂ ਵੇਲਾਂ ਲਾਈਆਂ
ਆ ਕੇ ਬਹਿ ਜਾ ਚੀਲ ਦੀ ਛਾਵੇਂ
ਸਾਡੀ ਹੋ ਜਾਏ ਅਮਰ ਕਹਾਣੀ।

ਦੋ ਰੂਹਾਂ ਤੇ ਦੋ ਪੰਖੇਰੂ
ਉਡਣ ਇਹਨਾਂ ਪੌਣਾਂ ਅੰਦਰ
ਚੱਲ ਮਾਹੀ ਫੁੱਲਾਂ ਦੇ ਉਹਲੇ।

## ਡਿੱਗੇ ਹੋਏ ਫੁੱਲ

ਅੱਗਾਂ ਦੋਈਂ ਬੰਨੀਂ ਪੈਂਡੇ ਹੋਏ ਬਿੱਖੜੇ,
ਰੇਤਾਂ ਤੱਪਦੀਆਂ ਲਾਉਂਦੇ ਭੱਖ ਵਾਰੀ ।
ਚੰਨ ਸੂਰਜ ਦੇ ਸਾਹਮਣੇ ਆਣ ਹੋਇਆ,
ਦੁੱਖਣ ਲਗੀ ਸਮੁੰਦ ਦੀ ਅੱਖ ਵਾਰੀ ।
ਸਦਾ ਕੌਡੀਆਂ ਘੋਗਿਆਂ ਨਾਲ ਤੁੱਲ ਕੇ,
ਜੀਵੇਂ ਵੱਟਦੇ ਰਹੇ ਹਾਂ ਲੱਖ ਵਾਰੀ ।
ਤੁਪੇ ਸੀਊਂ ਗਏ ਬੁੱਲ੍ਹਾਂ ਨੂੰ ਤਕਣੀ ਦੇ,
ਝੱਲੀ ਗਈ ਨਾ ਵਿੰਹਦਿਆਂ ਦੱਖ ਵਾਰੀ ।

ਲੱਖਾਂ ਵਾਰ ਉਡਾਏ ਨੇ ਦੋ ਪੰਛੀ,
ਸਿਖਰ ਛੋਹਿਆ ਨਾ ਤੇਰੇ ਬੰਨੇਰਿਆਂ ਦਾ ।
ਚਾਨਣ ਪਿਆਰ ਦਾ ਪਸਰਿਆ ਚੌਉਂ ਕੂਟੀਂ,
ਮੂੰਹ ਵੱਟਿਆ ਰਿਹਾ ਹਨੇਰਿਆਂ ਦਾ ।

ਤੇਰੇ ਰਕੜੀ ਪੌਣ ਦੇ ਬਣੇ ਖੇਨੂੰ,
ਰਿਹਾ ਅੰਤ ਨਾ ਕੋਈ ਵੀ ਫੇਰਿਆਂ ਦਾ ।
ਲਾਵਾਂ ਮੂਲ ਨਾ ਸਮੇਂ ਨੇ ਕੀਤੀਆਂ ਨੇ,
ਘੁੰਡ ਨਾਲ ਸਾਇਆ ਰਿਹਾ ਸਿਹਰਿਆਂ ਦਾ ।

ਹੋਈਆਂ ਮੁਦਤਾਂ ਭਾਜੀਆਂ ਬੰਦ ਹੋਈਆਂ,
ਤਾਂ ਵੀ ਮੁੱਕਿਆ ਨਹੀਂ ਵਿਹਾਰ ਹੀਰੇ ।
ਪਤ-ਝੜਾਂ ਨੂੰ ਚੁੰਮਦੀ ਜਾ ਰਹੀ ਹੈ,
ਇਕ ਵਾਰ ਸੀ ਆਈ ਬਹਾਰ ਹੀਰੇ ।
ਰੋਂਦੇ ਵਿਲਕਦੇ ਸੁਣੇ ਨਾ ਗਏ ਕੰਨੀਂ.
ਮਿੱਧੇ ਗਏ ਨੇ ਕੌਲ-ਕਰਾਰ ਹੀਰੇ ।
ਪੱਤੀ ਫੁੱਲਾਂ ਦੀ ਇਕ ਨਾ ਭਿੱਜ ਸਕੀ,
ਰਿਸ਼ਮ ਰਹੀ ਰੋਂਦੀ ਜ਼ਾਰੋ ਜ਼ਾਰ ਹੀਰੇ ।

ਗੀਟੇ ਗ਼ਮਾਂ ਦੇ ਸੇਹੰਦਿਆਂ ਜਾਨ ਸੁੱਕੀ,
ਮੁੱਲ ਪਾ ਲਿਆ ਦਮਾਂ ਦੇ ਸਾਈਆਂ ਨੇ ।
ਕਦੇ ਨਹੀਂ ਸਨੇਹ ਦੀ ਬੂੰਦ ਆਈ,
ਕਈ ਵਾਰ ਪੌਣਾਂ ਇਥੇ ਆਈਆਂ ਨੇ ।
ਜੀਉਂਦੀ ਯਾਦ ਨੇ ਆਸ ਦੇ ਫੁੱਲ ਚੁਣ ਲਏ,
ਜਿਹੇ ਵਾਰ ਕੁਵੱਲੜੇ ਲਾਈਆਂ ਨੇ ।
ਅਸਾਂ ਦੀਵੇ ਦੀ ਲਾਟ ਦੀ ਨੋਕ ਫੜਕੇ,
ਆਪਣੇ ਲਹੂ ਤੇ ਪੰਗਤੀਆਂ ਵਾਈਆਂ ਨੇ ।

ਓਸ ਨਿੱਕੀ ਜਿਹੀ ਕੋਠੜੀ ਵਿਚ ਬਹਿ ਕੇ,
ਅਸਾਂ ਛੋਹਿਆ ਸੀ ਮੁੱਡ ਕਹਾਣੀਆਂ ਦਾ ।
ਕਾਇਨਾਤ ਦੇ ਅਥਰੂ ਪੂੰਜਦੇ ਰਹੇ,
ਪੱਲਾ ਸੁੱਕ ਨਾ ਸੱਕਿਆ ਹਾਣੀਆਂ ਦਾ ।
ਸਾਡੀ ਪ੍ਰੀਤ ਦੇ ਧਰੇ ਪ੍ਰਸ਼ਾਦ ਅੱਗੇ,
ਕੀਰਤਨ ਰਿਹਾ ਹੁੰਦਾ ਲੱਖਾਂ ਬਾਣੀਆਂ ਦਾ ।
ਨੱਕਾ ਮੋੜਿਆ ਗਿਆ ਨਾ ਕਿਸੇ ਕੋਲੋਂ,
ਚੋਉਂ ਬਦਲਾਂ ਚੋਂ ਸਿੰਮੇ ਪਾਣੀਆਂ ਦਾ ।

ਜ਼ਖਮੀ ਉਮਰ ਦਾ ਰੰਗ ਹੈ ਤੁਰੀ ਜਾਂਦਾ,
ਕੰਡਿਆਂ ਖਿੰਗਰਾਂ ਭਰੇ ਨੇ ਰਾਹ ਬੇਲੀ ।
ਵੈਦ ਰਹੇ ਜਿਹੜਾ ਮਰਜ਼ਾਂ ਵਿਚ ਘਿਰਿਆ,
ਕਿਹੜਾ ਓਸ ਦਾ ਖਾਏ ਵਸਾਹ ਬੇਲੀ ।
ਟੁੱਟੇ ਪਿਆਰ ਬਣ ਕੇ ਮੁਜ਼ਰਮ ਚੱਲ ਪੈਂਦੇ,
ਲੈਂਦੇ ਸਵਰਗ ਦੀ ਨਹੀਂ ਸਲਾਹ ਬੇਲੀ ।
ਬੋਲ੍ਹ ਝੋਲੀਆਂ ਝੋਲੀਆਂ ਗਏ ਵੰਡੇ,
ਅਸਾਂ ਪਾਏ ਸੀ ਨਿੰਹੁ ਦੇ ਗਾਹ ਬੇਲੀ ।

ਹੱਦ ਡਰਾਂ ਦੀ ਲੰਘ ਗਏ ਹੁਣ ਆ ਜਾਉ,
ਬਣ ਗਏ ਨੇ ਗੀਤ-ਫਰਿਆਦ ਜੀਵੇਂ ।
ਸਹਿਮ ਸ਼ਰਾ ਜਵਾਨੀ ਦਾ ਮੁੱਕ ਚੁੱਕਾ,
ਹੋਇਆ ਜ਼ਹਿਰ ਵੀ ਬੜਾ ਸਵਾਦ ਜੀਵੇਂ ।

ਮੱਗਦੇ ਕੋਲਿਆਂ ਤੇ ਫੁੱਲ ਬੀਜ ਦਿਤੇ,
ਕੀਤੀ ਅਸਾਂ ਇਹ ਨਵੀਂ ਅਜਾਦ ਜੀਵੇਂ ।
ਨਾਲ ਜੁਗਾਂ ਦੇ ਬਦਲਦੀ ਤੁਰੀ ਜਾਣੀ,
ਧਰਤ ਜੋੜ ਲੰਮੀ ਸਾਡੀ ਯਾਦ ਜੀਵੇਂ ।

□

## ਮਾਹੀਆ ਵੇ

ਮਾਹੀਆ ਵੇ ਘੁਗੀਆਂ ਦੀਆਂ ਡਾਰਾਂ
ਮਾਹੀਆ ਵੇ ਬਾਜ਼ਾਂ ਦੀਆਂ ਹਾਰਾਂ

ਚੰਨ ਨੂੰ ਅੱਗਾਂ ਮਾਹੀਆ ਵੇ ਮੈਂ ਜਰ ਨਹੀਂ ਸਕਦੀ
ਸਾਗਰ ਜ਼ਹਿਰੀ ਝੱਗਾਂ ਦਾ ਮੈਂ ਤਰ ਨਹੀਂ ਸਕਦੀ

ਮਾਹੀਆ ਵੇ ਪਿਆਰਾਂ ਦੀਆਂ ਸਾਰਾਂ
ਮਾਹੀਆ ਵੇ ਰੋਸੇ ਦੀਆਂ ਹਾਰਾਂ ।

ਬਾਗਾਂ ਵਿਚ ਕੋਇਲਾਂ ਮਾਹੀਆ ਵੇ ਨਿੰਮਾਂ ਤੇ ਤੋਤੇ
ਪਿਪਲੋਂ ਪੀਂਘਾਂ ਲਹਿ ਜਾਣ ਨਾ ਦਿਲ ਖਾਂਦਾ ਗੋਤੇ

ਮਾਹੀਆ ਵੇ ਹੁਣ ਉਠੀਆਂ ਨਾਰਾਂ
ਮਾਹੀਆ ਵੇ ਲਈਆਂ ਬੰਨ੍ਹ ਕਤਾਰਾਂ ।

ਦਿਲ ਪਿਆ ਕੰਬਦਾ ਮਾਹੀਆ ਵੇ ਪਰ ਡੌਲੇ ਫਰਕਲ
ਕੋਈ ਹੂਰ ਸਵਰਗਾਂ ਦੀ ਨਾ ਹੋ ਜ਼ਾਏ ਨਰਕਣ

ਮਾਹੀਆ ਵੇ ਅਸੀਂ ਲੱਖ ਹਜ਼ਾਰਾਂ
ਮਾਹੀਆ ਵੇ ਅਸੀਂ ਅਮਨ ਫੁਹਾਰਾਂ ।

ਮਾਹੀਆ ਜੰਗਾਂ ਦੀ ਸਾਨੂੰ ਯਾਦ ਕਹਾਣੀ
ਕੂਤਰਾ ਕਰ ਸੁਟਣੀ ਅਸਾਂ ਰੀਤ ਪੁਰਾਣੀ

ਮਾਹੀਆ ਵੇ ਨਿਤ ਰਹਿਣ ਬਹਾਰਾਂ
ਮਾਹੀਆ ਵੇ ਵੱਜ ਪੈਣ ਸਤਾਰਾਂ ।

ਮਾਹੀਆ ਵੇ ਘੁੰਗੀਆਂ ਦੀਆਂ ਡਾਰਾਂ,
ਮਾਹੀਆ ਵੇ ਬਾਜ਼ਾਂ ਦੀਆਂ ਹਾਰਾਂ ।

⊛

## ਗ਼ਜ਼ਲ

ਪੈਰ ਨੂੰ ਬੇੜੀ ਜਦੋਂ ਲਾਉਂਦਾ ਰਿਹਾ,
ਸੋਚ ਦੇ ਵਿਚ ਜ਼ਲਜ਼ਲਾ ਆਉਂਦਾ ਰਿਹਾ ।

ਤੂੰ ਸ਼ਦੈਣੇ ਸੁਣਦੀ ਸੁਣਦੀ ਸੌਉਂ ਗਈ,
ਬਾਤ ਆਪਣੇ ਇਸ਼ਕ ਦੀ ਪਾਉਂਦਾ ਰਿਹਾ ।

ਖਾਣ ਲਈ ਮਿਤਰਾ ਭਲੇਖਾ ਰੂਪ ਦਾ,
ਗੀਤ ਆਪਣਾ ਆਪ ਹੀ ਗਾਉਂਦਾ ਰਿਹਾ ।

ਉਮਰ ਸਾਰੀ ਰਹੀ ਹੈ ਤੇਰੀ ਉਡੀਕ,
ਕਾਗ ਬੰਨੇ ਤੇ ਸਦਾ ਲਾਉਂਦਾ ਰਿਹਾ ।

ਭਰ ਜਵਾਨੀ ਤੋਂ ਹੀ ਬੱਚਿਆਂ ਵਾਂਗ ਮੈਂ
ਘਰ ਬਣਾ ਕੇ ਰੇਤ ਦੇ ਢਾਉਂਦਾ ਰਿਹਾ ।

ਦੇਣ ਲਈ ਤੇਰੀ ਜੁਦਾਈ ਨੂੰ ਸੁਗਾਤ,
ਦਾਗ਼ ਦਿਲ ਦੇ ਰੋਜ਼ ਲਛਕਾਉਂਦਾ ਰਿਹਾ ।

ਕੀੜਿਆਂ ਨੇ ਮਾਸ ਜਿਸ ਦਾ ਨੋਚਿਆ,
ਵਾਲ ਓਸੇ ਲਾਸ਼ ਦੇ ਵਾਉਂਦਾ ਰਿਹਾ ।

ਜਿਸ ਜਗ੍ਹਾ ਸੀ ਟੁੱਟ ਕੇ ਸ਼ੀਸ਼ੇ ਪਏ
ਉਸ ਜਗ੍ਹਾ ਜਾਂਦਾ ਅਤੇ ਆਉਂਦਾ ਰਿਹਾ ।

ਅੱਜ ਮੇਰੇ ਗਮਾਂ ਦਾ ਸੀ ਜਨਮ-ਦਿਨ
ਹੰਝੂਆਂ ਦੇ ਬੁੱਕ ਵਰਤਾਉਂਦਾ ਰਿਹਾ ।